॥ ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਮਹਿਮਾ ਸਤਿਗੁਰ ਦੀ

## ਪੂਰਨ ਸਿੰਘ ਨਿਰਾਲਾ



ਸੱਚੇ ਪਾਤਸ਼ਾਹ ਹਾਜ਼ਰ ਹਜ਼ੂਰ ਸਤਿਗੁਰ ਤੇਰੇ ਚਰਨਾਂ 'ਤੇ ਮਸਤਕ ਧਰੀ ਜਾਵਾਂ।
ਤੁਸਾਂ ਵੇਖਿਆਂ ਬਾਝ ਨਾ ਚੈਨ ਮਿਲਦਾ, ਖ਼ਾਹਸ ਅੰਦਰੋਂ ਦਰਸ਼ਨ ਕਰੀ ਜਾਵਾਂ।
ਤੇਰੇ ਨੈਣਾਂ ਦੇ ਆਬੇ-ਹਯਾਤ ਵਿੱਚੋਂ ਕਾਸੇ ਨਾਮ ਦੇ ਪੀਣ ਲਈ ਭਰੀ ਜਾਵਾਂ।
'ਪੂਰਨ' ਜ਼ਿੰਦਗੀ ਦੇ ਹਾਈ ਕੋਰਟ ਵਿੱਚੋਂ ਕਰੋ ਰਹਿਮਤਾਂ ਹੋ ਕੇ ਬਰੀ ਜਾਵਾਂ।

ੴ

।। ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਮਹਿਮਾ ਸਤਿਗੁਰ ਦੀ

ਪੂਰਨ ਸਿੰਘ ਨਿਰਾਲਾ

ਇਹ ਪੁਸਤਕ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ਼੍ਰੀ ਜੀਵਨ ਨਗਰ ਦੇ ਸਹਿਯੋਗ ਨਾਲ ਪ੍ਰਕਾਸ਼ਿਤ ਹੋਈ ਹੈ।

**ਲੇਖਕ ਦੀਆਂ ਹੋਰ ਪੁਸਤਕਾਂ :**

1. ਉਗਦਾ ਸੂਰਜ (ਕਾਵਿ ਸੰਗ੍ਰਹਿ-1980)
2. ਜਿਨ ਚਰਨੀਂ ਰੱਖਿਆ ਲਾਇ (ਕਾਵਿ ਸੰਗ੍ਰਹਿ-2003)
3. ਸ਼ਮ੍ਹਾਂ ਅਤੇ ਪਤੰਗੇ (ਗੀਤ ਤੇ ਕਵਿਤਾਵਾਂ-(2006)
4. ਗਿਲਾ ਮਾਹੀ ਦੇ ਨਾਲ (ਗ਼ਜ਼ਲ ਸੰਗ੍ਰਹਿ-2010 )
5. ਪੰਜਾਹ ਸਾਲ ਸਤਿਗੁਰੂ ਦੇ ਨਾਲ (ਕਾਵਿ ਸੰਗ੍ਰਹਿ-2012)
6. ਨਿਰਾਲਾ ਦੇ ਚੌਕੇ ਛੱਕੇ (ਕਾਵਿ ਸੰਗ੍ਰਹਿ-2012)
7. ਸਭ ਰੰਗ ਨਿਰਾਲਾ ਦੇ (ਕਾਵਿ ਸੰਗ੍ਰਹਿ-2013)
8. ਬਾਰਾਂ ਮਾਹ (ਕਾਵਿ ਸੰਗ੍ਰਹਿ-2013)
9. ਰੁੱਤ ਟੱਪਿਆਂ ਦੀ ਆਈ(ਕਾਵਿ ਸੰਗ੍ਰਹਿ 2013)(ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਤੋਂ ਪੁਰਸਕ੍ਰਿਤ)
10. ਬਦਲਾ (ਕਹਾਣੀ ਸੰਗ੍ਰਹਿ-2014)
11. ਜ਼ਿੰਦਗੀ ਦੀ ਡੋਰ (ਕਵਿਤਾ ਸੰਗ੍ਰਹਿ)-2017

ੴ

।। ਸ਼੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

# ਮਹਿਮਾ ਸਤਿਗੁਰ ਦੀ


ਪੂਰਨ ਸਿੰਘ ਨਿਰਾਲਾ





ਤਸਵੀਰ ਪ੍ਰਕਾਸ਼ਨ, ਕਾਲਾਂਵਾਲੀ (ਸਿਰਸਾ)

**MEHMA SATGUR DI**

*( Poems)*

**By:**

Puran Singh Nirala



Mameran Road
Ellnabad-125102
Distt.Sirsa (Haryana)
Mob. 094161-52128

**Rs. - 150/-**

**2018**

**ISBN : 978-93-85862-47-2**

***Printed and Bound in India***

*Published by:*

***Tasvir Prakashan***
***Gurdwara Basti,***
***Mandi Kalanwali-125201***
***Distt. Sirsa (Haryana)***
***Mob. 09416124729***

***Email : tashvirprakashan@gmail.com***

***Printed By :***

***R.K.Offset Prosses, Delhi.***

# ਸਮਰਪਣ

ਮਲੇਰਕੋਟਲੇ ਦੇ ਨਾਮਧਾਰੀ ਸ਼ਹੀਦਾਂ ਦੇ ਨਾਂ

‘ਮਾਤਾ ਸਦਾ ਕੌਰ ਜੀ ਦਾ ਪਿਤਾ ਜੱਸਾ ਸਿੰਘ ਜੀ ਦਾ,
ਨੈਣਾਂ ਦਾ ਸਿਤਾਰਾ ਬਣ ਆਇਆ ਗੁਰੂ ਰਾਮ ਸਿੰਘ।
ਸੋਹਣਾ ਚੰਨ ਤਾਰਿਆਂ ਤੋਂ ਚਮਕੇ ਜਗਤ ਵਿੱਚ,
ਐਸਾ ਬਣ ਸੂਰਜ ਰੁਸ਼ਨਾਇਆ ਗੁਰੂ ਰਾਮ ਸਿੰਘ।
ਧਾਰ ਅਵਤਾਰ ਆਏ ਛੋਟਾ ਜਿਹਾ ਪਿੰਡ ਰਾਈਆਂ,
ਗੋਰਿਆਂ ਦਾ ਸ਼ਾਸਨ ਹਿਲਾਇਆ ਗੁਰੂ ਰਾਮ ਸਿੰਘ।
ਰਾਖਾ ਸੀ ਮਨੁੱਖਤਾ ਦਾ ਬਣ ਭਗਵਾਨ ਆਇਆ,
ਸੱਚੀ ਕਿਰਤ ਕਰਨੀ ਸਿਖਾਇਆ ਗੁਰੂ ਰਾਮ ਸਿੰਘ।’

–ਪੂਰਨ ਸਿੰਘ ਨਿਰਾਲਾ

# ਤਤਕਰਾ

# ਸ਼ਰਧਾ, ਸਤਿਕਾਰ ਅਤੇ ਲੋਕ ਮੰਗਲ ਦੀ ਕਵਿਤਾ

ਪੂਰਨ ਸਿੰਘ ਨਿਰਾਲਾ ਲਗਭਗ ਅੱਧੀ ਸਦੀ ਤੋਂ ਸਾਹਿਤ ਸਿਰਜਣਾ ਦੇ ਖੇਤਰ ਵਿੱਚ ਸਰਗਰਮ ਹੈ। ਉਹ ਹਰਿਆਣਾ ਰਾਜ ਦੀ ਰਾਜਸਥਾਨ ਨਾਲ ਲੱਗਦੀ ਗੁੱਠ ਦੇ ਕਸਬੇ ਐਲਨਾਬਾਦ ਦਾ ਵਾਸੀ ਹੈ। ਨਾਮਧਾਰੀ ਸਾਹਿਤ ਸਭਾ ਸ਼੍ਰੀ ਜੀਵਨ ਨਗਰ ਦੇ ਸੰਪਰਕ ਵਿੱਚ ਆ ਕੇ ਉਹ ਪਹਿਲਾਂ ਪਹਿਲ, ਕਵੀ ਦਰਬਾਰਾਂ ਲਈ ਸਮੱਸਿਆ ਪੂਰਤੀ ਹਿਤ ਕਵਿਤਾਵਾਂ ਲਿਖਣ ਲੱਗਾ। ਇਸ ਸਾਹਿਤ ਸਭਾ ਦੇ ਬਾਨੀਆਂ ਵਿੱਚ ਸੰਤ ਤਰਨ ਸਿੰਘ ਵਹਿਮੀ, ਪ੍ਰੀਤਮ ਸਿੰਘ ਕਵੀ, ਜੀਵਨ ਸਿੰਘ ਕਵੀਸ਼ਰ, ਮਾਸਟਰ ਅਮਰੀਕ ਸਿੰਘ ਅਤੇ ਸਾਧੂ ਸਿੰਘ ਕਿਸਾਨ ਜਿਹੇ ਉਚ ਦੁਮਾਲੜੇ ਨਾਮਧਾਰੀ ਪੰਜਾਬੀ ਸਾਹਿਤਕਾਰ ਸਨ। ਇਹਨਾਂ ਤੋਂ ਅਗਲੇ ਪੂਰ ਵਿੱਚ ਬਲਵੀਰ ਸਿੰਘ ਢਿੱਲੋਂ, ਗੁਰਦਿਆਲ ਸਿੰਘ ਪ੍ਰੀਤ, ਸੰਤ ਸਰਧਾ ਸਿੰਘ ਨਿਮਾਣਾ, ਬਖ਼ਸ਼ੀਸ਼ ਸਿੰਘ ਸਫਰੀ ਆਦਿਕ ਮਕਬੂਲ ਕਵੀ ਆਪਣੀ ਕਾਵਿ ਕਲਾ ਦੇ ਜੌਹਰ ਦਿਖਾਉਂਦੇ ਰਹੇ ਜਿਹਨਾਂ ਦੇ ਨਾਲ ਹੋਰ ਬਹੁਤ ਸਾਰੇ ਕਵੀ ਵੀ ਮੈਦਾਨ ਵਿੱਚ ਉੱਤਰੇ ਸਨ। ਪੂਰਨ ਸਿੰਘ ਨਿਰਾਲਾ ਨਾਮਧਾਰੀ ਸਾਹਿਤ ਸਭਾ ਦੇ ਤੀਜੇ ਪੂਰ ਦੇ ਮੋਹਰੀ ਕਵੀਆਂ ਵਿੱਚੋਂ ਇੱਕ ਹੈ। ਹੁਣ ਤੱਕ ਉਹ ਕਵਿਤਾ, ਕਹਾਣੀ ਆਦਿ ਵਿਧਾਵਾਂ ਵਿੱਚ ਲਗਭਗ ਇੱਕ ਦਰਜਨ ਪੁਸਤਕਾਂ ਹਰਿਆਣਾ ਦੇ ਪੰਜਾਬੀ ਸਾਹਿਤ ਦੀ ਝੋਲੀ ਵਿੱਚ ਪਾ ਚੁੱਕਾ ਹੈ। ਉਹ ਸਟੇਜੀ ਕਵੀ ਹੋਣ ਤੋਂ ਇਲਾਵਾ ਕਵੀਸ਼ਰੀ ਗਾਇਨ ਵਿੱਚ ਵੀ ਚੰਗੀ ਮੁਹਾਰਤ ਰੱਖਦਾ ਹੈ। ਉਸ ਨੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਤੋਂ ਅਨੇਕ ਪੰਜਾਬੀ ਸਾਹਿਤ ਸਭਾਵਾਂ ਅਤੇ ਹੋਰ ਸਮਾਜਿਕ ਧਾਰਮਿਕ ਸੰਸਥਾਵਾਂ ਤੋਂ ਬਹੁਤ ਸਾਰੇ ਮਾਨ ਸਨਮਾਨ ਹਾਸਿਲ ਕੀਤੇ ਹਨ ਜੋ ਉਸਦੇ ਕ੍ਰਿਆਸ਼ੀਲ ਸਾਹਿਤਕਾਰ ਹੋਣ ਦਾ ਸਬੂਤ ਹਨ।

ਪੂਰਨ ਸਿੰਘ ਨਿਰਾਲਾ 'ਮਹਿਮਾ ਸਤਿਗੁਰ ਦੀ' ਨਾਂ ਹੇਠ ਆਪਣੀ ਨਵੀਂ ਕਾਵਿ ਕ੍ਰਿਤ ਲੈ ਕੇ ਫਿਰ ਸਾਹਿਤਕ ਪਿੜ ਵਿੱਚ ਦਸਤਕ ਦੇ ਰਿਹਾ ਹੈ। ਫਲਸਫੇ ਦੀ ਦੁਨੀਆਂ ਵਿੱਚ ਮੁੱਖ ਤੌਰ 'ਤੇ ਦੋ ਸੋਚਾਂ ਹੀ ਪ੍ਰਚਲਿਤ ਹਨ, ਅਧਿਆਤਮਵਾਦੀ ਅਤੇ ਪਦਾਰਥਵਾਦੀ। ਅਧਿਆਤਮਵਾਦੀ ਸੋਚ ਸਾਨੂੰ ਆਪਣੇ ਆਲੇ ਦੁਆਲੇ ਵਿੱਚੋਂ ਜਮਾਂਦਰੂ ਤੌਰ 'ਤੇ ਹੀ ਮਿਲ ਜਾਂਦੀ ਹੈ ਜਦੋਂ ਕਿ ਪਦਾਰਥਵਾਦੀ ਸੋਚ ਲਈ ਗਹਿਰ ਗੰਭੀਰ ਅਧਿਐਨ ਅਤੇ ਆਲੇ ਦੁਆਲੇ ਨੂੰ ਵਿਵੇਕਸ਼ੀਲ ਨਜ਼ਰ ਨਾਲ ਪੜਚੋਲਣਾ ਪੈਂਦਾ ਹੈ। ਪੂਰਨ ਸਿੰਘ ਨਿਰਾਲਾ ਦਾ ਨਜ਼ਰੀਆ ਉਸ ਦੇ ਆਪਣੇ ਪਰਿਵੇਸ਼ ਕਾਰਨ ਅਧਿਆਤਮਵਾਦੀ ਹੈ ਪ੍ਰੰਤੂ ਫਿਰ ਵੀ ਉਹ ਮਾਨਵਤਾਵਾਦੀ ਰੰਗ ਵਿੱਚ ਵੀ ਰੰਗਿਆ ਹੋਇਆ ਹੈ ਅਤੇ ਲੋਕ ਮੰਗਲ ਦੀ ਧੁਨੀ ਉਸ ਦੀਆਂ ਰਚਨਾਵਾਂ ਵਿੱਚੋਂ ਪ੍ਰਸਫੁਟਿਤ ਹੁੰਦੀ ਨਜ਼ਰ ਆਉਂਦੀ ਹੈ।

ਕਵੀ ਆਪਣੀ ਰਚਨਾ ਵਿੱਚ ਮਿਥਿਹਾਸਿਕ ਪਾਤਰ, ਬਾਬਾ

ਵਿਸ਼ਵਕਰਮਾ ਜੀ ਪ੍ਰਤੀ ਨਤ ਮਸਤਕ ਹੁੰਦਾ ਹੈ ਕਿਉਂਕਿ ਉਹ ਸਮਝਦਾ ਹੈ ਕਿ ਅੱਜ ਦੇ ਤਕਨੀਤੀ ਅਤੇ ਵਿਗਿਆਨਕ ਯੁੱਗ ਵਿੱਚ ਜੋ ਵੀ ਕਾਢਾਂ ਹਨ ਇਹਨਾਂ ਦੇ ਪਿੱਛੇ ਬਾਬਾ ਜੀ ਦਾ ਖੋਜੀ ਦਿਮਾਗ ਕੰਮ ਕਰ ਰਿਹਾ ਹੈ :-

'ਹੋ ਗਏ ਕੰਮ ਆਸਾਨ ਸੁਹਣਿਉ, ਵੇਖੀਆਂ ਤੇ ਨਾ ਸੁਣੀਆਂ।
ਕਹਿਣ ਕਥਨ ਤੋਂ ਬਾਹਰੀ ਗੱਲਾਂ, ਮੁੱਠੀ ਦੇ ਵਿੱਚ ਦੁਨੀਆਂ।
ਕਰਾਮਾਤਾਂ ਸਭ ਰਹੀਆਂ ਪਿੱਛੇ ਤਲੀ 'ਤੇ ਸਰ੍ਹੋਂ ਉਗਾਣ।
ਆਉ ਸਾਰੇ ਰਲ ਮਿਲ ਕਰੀਏ, ਬਾਬੇ ਦਾ ਗੁਣਗਾਨ।'

ਨਿਰਾਲਾ ਆਮ ਲੋਕਾਂ ਨੂੰ ਠੱਗੀਆਂ ਠੋਰੀਆਂ ਮਾਰਨ ਤੋਂ ਹੋੜਦਾ ਹੈ, ਕਿਉਂਕਿ ਉਸ ਦੇ ਅਨੁਸਾਰ ਕਾਲਾ ਧਨ ਕਮਾਉਣ ਵਾਲਿਆਂ ਦੇ ਘਰ ਪਰਿਵਾਰ ਵਿੱਚ ਸੁੱਖ ਸ਼ਾਂਤੀ ਨਹੀਂ ਰਹਿ ਸਕਦੀ :-

'ਟੈਕਸ ਦੀ ਜੋ ਚੋਰੀ ਕਰਦਾ ਇਹ ਵੀ ਹੈ ਧਨ ਕਾਲਾ।
ਜੋ ਕਰ ਲੈਂਦੇ ਸ਼ੁੱਧ ਹਿਰਦੇ ਨੂੰ ਉਹ ਦਿਲ ਹੈ ਮਤਵਾਲਾ।

------- ---------

ਬੇਈਮਾਨੀ ਦਾ ਧਨ ਕਮਾਇਆ ਖਾਂਦੇ ਬੱਚੇ ਤੇਰੇ।
ਲੰਗੜਾ ਕੋਈ ਕਾਣਾ ਜੰਮਦਾ ਨਜ਼ਰੀ ਆਉਂਦੇ ਚਿਹਰੇ,
ਰੋਗ ਮੁਕਦਮੇ ਘੇਰੀ ਰੱਖਣ, ਪੂਰਨ ਹਿਸਾਬ ਲਗਾ ਲੈ।

ਨਾਮਧਾਰੀ ਇਤਿਹਾਸ ਵਿੱਚ ਸਾਕਾ ਮਲੇਰਕੋਟਲਾ ਦਾ ਬਹੁਤ ਉੱਚਾ ਮੁਕਾਮ ਹੈ, ਜਿੱਥੇ ਬਰਤਾਨਵੀ ਬਸਤੀਵਾਦੀਆਂ ਨੇ 65 ਕੂਕਿਆਂ ਨੂੰ ਤੋਪਾਂ ਨਾਲ ਉਡਾ ਕੇ ਅਤੇ ਇੱਕ ਬਾਲਕ ਨੂੰ ਤਲਵਾਰ ਨਾਲ ਕੱਟ ਕੇ ਸ਼ਹੀਦ ਕੀਤਾ ਸੀ। ਉਹਨਾਂ ਦੀ ਸ਼ਹੀਦੀ ਪ੍ਰਤੀ ਕਵੀ ਲਿਖਦਾ ਹੈ :-

'ਕਰਨਾ ਆਜ਼ਾਦ ਹਿੰਦ ਬੋਲਦੇ ਜੈਕਾਰੇ,
ਵੇਖਦੇ ਜੋ ਲੋਕ ਗ਼ਮ ਖਾਂਦੇ ਸੀ ਵਿਚਾਰੇ,
ਹੋਇਆ 'ਕਾਵਨ' ਹੈਰਾਨ, ਕੈਸੇ 'ਪੂਰਨ' ਜਵਾਨ,
ਪੈਂਹਟ ਉੱਡ ਗਏ ਸੀ ਕੋਟਲੇ ਮਲੇਰ ਸੂਰਮੇ।
ਤੋਪਾਂ ਅੱਗੇ ਉੱਡਦੇ ਦਲੇਰ ਸੂਰਮੇ।

ਕਵੀ ਨਿਰਾਲਾ ਆਪਣੀ ਕਵਿਤਾ ਵਿੱਚ ਵੈਦਗੀ ਦੇ ਜੌਹਰ ਵੀ ਦਿਖਾਉਂਦਾ ਹੈ, ਤਾਂ ਜੋ ਆਮ ਲੋਕ, ਇਹਨਾਂ ਨੁਖਸਿਆਂ ਤੋਂ ਲਾਭ ਉਠਾ ਕੇ ਸਿਹਤਮੰਦ ਰਹਿ ਸਕਣ :-

'ਤਿਲ, ਅਲਸੀ ਤੇ ਨਾਰੀਅਲ, ਘਿਓ ਸਰ੍ਹੋਂ ਦਾ ਤੇਲ।
ਸੋਚ ਸਮਝ ਕੇ ਖਾਓਗੇ, ਦਿਲ ਨਹੀਂ ਹੁੰਦਾ ਫੇਲ੍ਹ।

------ -------

ਕਾਲਾ ਲੂਣ ਦੇਹ ਨੂੰ ਕਵਿਤਾ ਜਿਵੇਂ ਸਮਾਸ।
ਚਿੱਟਾ ਲੂਣ ਸਮੁੰਦਰੀ ਦੇਹ ਦਾ ਕਰਦਾ ਨਾਸ।
ਪਾਣੀ ਪੀਵੋ ਬੈਠ ਕੇ, ਉੱਠ ਕੇ ਪੀਵੋ ਦੁੱਧ।

ਰੋਗ ਖਲੋਵੇ ਕੋਲ ਨਾ ਲੀਵਰ ਗੋਡੇ ਸ਼ੁੱਧ।

ਸਤਿਗੁਰੂ ਰਾਮ ਸਿੰਘ ਜੀ ਨੇ ਇੱਕ ਪਾਸੇ ਅਲੋਪ ਹੋ ਰਹੀ ਸਿੱਖੀ ਨੂੰ ਪੰਜਾ ਵਿੱਚ ਪੁਨਰ ਸੁਰਜੀਤ ਕੀਤਾ ਅਤੇ ਦੂਜੇ ਪਾਸੇ ਗੋਰਾ ਸ਼ਾਹੀ ਆਤੰਕ ਨੂੰ ਮੂੰ ਤੋੜਵਾਂ ਜੁਆਬ ਦੇਣ ਲਈ, ਕੂਕੇ ਮਰਜੀਵੜਿਆਂ ਦੇ ਪੂਰਾਂ ਦੇ ਪੂਰ ਤਿਆ ਕਰ ਦਿੱਤੇ। ਪੂਰਨ ਸਿੰਘ ਨਿਰਾਲਾ ਸਤਿਗੁਰੂ ਜੀ ਦੀ ਕੀਰਤੀ ਦਾ ਵਰਣ ਆਪਣੀ ਰਚਨਾ ਵਿੱਚ ਸ਼ਰਧਾ ਪੂਰਵਕ ਕਰਦਾ ਹੈ :-

'ਮਾਤਾ ਸਦਾ ਕੌਰ ਜੀ ਦਾ ਪਿਤਾ ਜੱਸਾ ਸਿੰਘ ਜੀ ਦਾ,
ਨੈਣਾਂ ਦਾ ਸਿਤਾਰਾ ਬਣ ਆਇਆ ਗੁਰੂ ਰਾਮ ਸਿੰਘ।
ਸੋਹਣਾ ਚੰਨ ਤਾਰਿਆਂ ਤੋਂ ਚਮਕੇ ਜਗਤ ਵਿੱਚ,
ਐਸਾ ਬਣ ਸੂਰਜ ਰੁਸ਼ਨਾਇਆ ਗੁਰੂ ਰਾਮ ਸਿੰਘ।
ਧਾਰ ਅਵਤਾਰ ਆਏ ਛੋਟਾ ਜਿਹਾ ਪਿੰਡ ਰਾਈਆਂ,
ਗੋਰਿਆਂ ਦਾ ਸ਼ਾਸਨ ਹਿਲਾਇਆ ਗੁਰੂ ਰਾਮ ਸਿੰਘ।
ਰਾਖਾ ਸੀ ਮਨੁੱਖਤਾ ਦਾ ਬਣ ਭਗਵਾਨ ਆਇਆ,
ਸੱਚੀ ਕਿਰਤ ਕਰਨੀ ਸਿਖਾਇਆ ਗੁਰੂ ਰਾਮ ਸਿੰਘ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਤੱਕ ਕੂਕਾ ਕੇਂਦਰ ਸ਼੍ਰੀ ਭੈਣੀ ਸਾਹਿ ਕੱਚੇ ਕੋਠਿਆਂ ਅਤੇ ਛੱਪਰਾਂ ਛੰਨਾਂ ਵਾਲਾ ਡੇਰਾ ਹੀ ਹੁੰਦਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ, ਇੱਥੋਂ ਦਾ ਜੋ ਨਵ ਨਿਰਮਾਣ ਹੋਇਆ ਉਸ ਨੂੰ ਕਵੀ ਦੀ ਪਾਰਖੂ ਅੱਖ ਨੇ ਇਉਂ ਬਿਆਨ ਕੀਤਾ ਹੈ :-

'ਪਿਛਲੇ ਢਾਹਤੇ ਕੱਚੜੇ ਸਭ ਕੋਠੇ,
ਦਿੱਤੇ ਪੱਕੇ ਤੋਂ ਪੱਕਾ ਉਸਾਰ ਸਤਿਗੁਰ।
ਮਿੰਨੀ ਏਧਰ ਫੱਬਦਾ ਪਿਆ ਪਾਰਕ,
ਸ਼ੋਭਾ ਜਿਸਦੀ ਹੋਵੇ ਅਪਾਰ ਸਤਿਗੁਰ।
ਕਦੇ ਆਖਦੇ ਸੀ ਪੱਕੀ ਨਹੀਂ ਇੱਟ ਲਾਉਣੀ,
ਅੱਜ ਕੱਚੀ ਨਹੀਂ ਛੱਡੀ ਦੀਵਾਰ ਸਤਿਗੁਰ,
ਕਲਾ, ਰਾਗ ਤੇ ਖੇਡਾਂ ਸਿਖਾਣ ਵਾਲੇ,
ਉਪਕਾਰਾਂ ਦੀ ਲੰਬੀ ਕਤਾਰ ਸਤਿਗੁਰ।

ਆਦਿ ਗੁਰੂ ਨਾਨਕ ਦੇਵ ਜੀ ਨੇ ਸੱਚੀ ਸੁੱਚੀ ਕਿਰਤ ਕਰਨ, ਵੰਡ ਕੇ ਛਕਣ ਅਤੇ ਵਹਿਮਾਂ ਭਰਮਾਂ ਦਾ ਖੰਡਨ ਕੀਤਾ ਸੀ। ਨਿਰਾਲਾ ਉਹਨਾਂ ਪ੍ਰਤੀ ਅਕੀਦਤ ਪ੍ਰਗਟ ਕਰਦਾ ਹੈ :-

'ਲਾਲੋ ਵਰਗੇ ਕਿਰਤੀ ਜਿਹੜੇ, ਜਾ ਕੇ ਮਾਨ ਵਧਾਇਆ।
ਮਾਨਵਤਾ ਦਾ ਰਸਤਾ ਭੁੱਲੇ, ਸੱਜਣ ਰਾਹ ਵਿਖਾਇਆ।
ਕੌਡੇ ਰਾਖਸ਼ ਬੰਦੇ ਖਾਂਦੇ, ਸੁਰਤੀ ਸੀ ਬਦਲਾਈ,
ਸਤਿਗੁਰ ਨਾਨਕ ਜੱਗ ਵਿੱਚ ਆਏ, ਕਰਨ ਲਈ ਰੁਸਨਾਈ।

'ਮਹਿਮਾ ਸੱਜਣਾ ਦੀ' ਕਾਵਿ ਸੰਗ੍ਰਹਿ ਵਿੱਚ ਨਿਰਾਲਾ ਜੀ ਨੇ ਆਪਣੇ ਇਸ਼ਟ ਸਤਿਗੁਰੂ ਸਾਹਿਬਾਨ, ਮਾਤਾ ਚੰਦ ਕੌਰ ਜੀ, ਬੇਬੇ ਦਲੀਪ ਕੌਰ ਜੀ, ਭਾਈ ਡੱਲ ਸਿੰਘ ਮੱਲ ਸਿੰਘ ਇਤਿਹਾਸਕ ਬਹੁਤ ਸਾਰੇ ਗੁਰੂ ਪਿਆਰਿਆਂ ਦੇ ਸਿੱਖੀ ਸਿਦਕ ਅਤੇ ਜੀਵਨ ਪ੍ਰਸੰਗ ਬਿਆਨ ਦੀਆਂ ਰਚਨਾਵਾਂ ਪੇਸ਼ ਕੀਤੀਆਂ ਹਨ। ਉਸ ਦੀਆਂ ਕਵਿਤਾਵਾਂ ਪਿੰਗਲ ਅਰੂਜ਼ ਦੀ ਬੰਦਿਸ਼ ਜਾਂ ਛੰਦ ਬਹਿਰ ਚਾਲ, ਵਜ਼ਨ ਆਦਿ ਦਾ ਪ੍ਰਵਾਹ ਲੱਗਦਾ ਹੈ ਤੇ ਦ੍ਰਿਸ਼ ਵਰਨਣ ਨੂੰ ਹੀ ਤਰਜੀਹ ਦਿੰਦੀਆਂ ਹਨ। ਉਸ ਦੀ ਬੋਲੀ ਆਮ ਬੋਲਚਾਲ ਵਾਲੀ ਹੈ ਅਤੇ ਉਸ ਦੀ ਕਾਵਿ ਸ਼ੈਲੀ ਵੀ ਨਿਰੋਲ ਆਪਣੀ ਹੈ। ਕਵਿਤਾ ਵਿੱਚ ਅਲੰਕਾਰਿਕ ਭਾਸ਼ਾ ਵਿੱਚ ਗੱਲ ਕਰਨ ਦੀ ਬਜਾਏ ਕਵੀ ਸਿੱਧੇ ਸਪਾਟ ਵਰਨਣ ਵਿੱਚ ਯਕੀਨ ਰੱਖਦਾ ਹੈ। ਉਸ ਦੇ ਪਾਠਕਾਂ ਨੂੰ ਪਹਿਲੀਆਂ ਰਚਨਾਵਾਂ ਵਾਂਗ ਹੀਂ ਇਹ ਰਚਨਾ ਵੀ ਕਾਵਿ ਹਿਲੋਰਾ ਪ੍ਰਦਾਨ ਕਰੇਗੀ। ਆਸ ਕਰਦੇ ਹਾਂ ਕਿ ਨਿਰਾਲਾ ਜੀ ਇਸੇ ਚਾਲੇ ਕਾਵਿ ਸਿਰਜਣਾ ਕਰਦੇ ਰਹਿਣਗੇ ਅਤੇ ਪਾਠਕਾਂ ਦੀਆਂ ਖੁਸ਼ੀਆਂ ਲੁੱਟਦੇ ਰਹਿਣਗੇ। ਨਿਰਾਲਾ ਜੀ ਆਪਣੇ ਰੰਗ ਵਿੱਚ ਮਸਤ ਕਵੀ ਹਨ।

**ਸੁਵਰਨ ਸਿੰਘ ਵਿਰਕ**
ਕਰੀਵਾਲਾ (ਸਿਰਸਾ)
ਮੋ. 99963-71716

# ਆਪਣੇ ਵੱਲੋਂ ਦੋ ਸ਼ਬਦ

ਕਵਿਤਾ ਲਿਖਣ ਦਾ ਸ਼ੌਂਕ ਮੈਨੂੰ ਬਚਪਨ ਤੋਂ ਹੀ ਸੀ ਪਰ ਇਸ ਜ਼ਿੰਦਗੀ ਦੇ ਬਿਖੜੇ ਪੈਂਡੇ ਤਹਿ ਕਰਨ ਲਈ ਸਮਾਂ ਕੱਢਣਾ ਬੜਾ ਮੁਸ਼ਕਿਲ ਹੋ ਜਾਂਦਾ ਹੈ। ਪਰ ਜਿਨ੍ਹਾਂ ਸੱਜਣਾ ਨੂੰ ਮੇਰੇ ਵਾਂਗ ਸਾਹਿਤ ਲਿਖਣ ਦੀ ਲਗਨ ਲੱਗੀ ਹੁੰਦੀ ਹੈ ਉਹ ਸਮੇਂ ਦੀ ਪ੍ਰਵਾਹ ਨਹੀਂ ਕਰਦੇ। ਜੋ ਆਪਣੇ ਸੱਜਣਾ ਦਾ ਦਿਲ ਵਿੱਚ ਸੱਚਾ ਪਿਆਰ ਹੋਵੇ ਉਹ ਤੁਰੇ ਫਿਰਦੇ ਵੀ ਲਿਖੀ ਜਾਂਦੇ ਹਨ। ਮੈਂ ਆਪਣੀ ਜ਼ਿੰਦਗੀ ਵਿੱਚ ਉਹੀ ਕਵਿਤਾ ਲਿਖੀ ਹੈ ਜਿਸ ਤੋਂ ਪਾਠਕਾਂ ਨੂੰ ਕੁਝ ਸੇਧ ਮਿਲ ਸਕੇ। ਲੱਚਰ ਲਿਖਣ ਦੀ ਬਜਾਏ ਸਾਫ ਸੁਥਰਾ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਕਹਾਣੀਆਂ, ਗ਼ਜ਼ਲਾਂ, ਗੀਤ, ਦੋਹਰੇ, ਚੌਕੇ, ਛੱਕੇ, ਅੱਠੇ, ਬੈਂਤ, ਕਬਿਤ, ਟੱਪੇ, ਕੁੰਡਲੀਏ, ਵਾਰਾਂ, ਛੰਦ, ਕਲੀਆਂ ਆਦਿ ਵਿਧਾਵਾਂ 'ਚ ਲਿਖਣ ਦੀ ਕੋਸ਼ਿਸ਼ ਕੀਤੀ ਹੈ। ਜਿਹਨਾਂ ਨੂੰ ਮੈਂ ਆਪਣੇ ਸਤਿਗੁਰ ਦੀ ਮਹਿਮਾ ਕਰਨ ਦਾ ਯਤਨ ਕੀਤਾ ਹੈ। ਸਤਿਗੁਰ ਸੁਆਮੀ ਸੱਜਣ ਮੇਰਾ। ਜਿਨ੍ਹਾਂ ਦੀ ਕ੍ਰਿਪਾ ਸਦਕਾ ਮੈਂ ਬਾਹਰਵੀਂ ਪੁਸਤਕ ਪੰਜਾਬੀ ਸਾਹਿਤ ਦੀ ਝੋਲੀ ਪਾ ਰਿਹਾ ਹਾਂ। ਮੇਰੀ ਹੱਥਲੀ ਪੁਸਤਕ 'ਮਹਿਮਾ ਸਤਿਗੁਰ ਦੀ' ਦਾ ਮੁੱਖ ਬੰਦ ਉਘੇ ਚਿੰਤਕ ਅਤੇ ਲੇਖਕ ਸੁਵਰਨ ਸਿੰਘ ਵਿਰਕ ਨੇ ਲਿਖਿਆ ਹੈ। ਉਹਨਾਂ ਆਪਣੀ ਟਿੱਪਣੀ ਸਾਰਥਕ ਢੰਗ ਨਾਲ ਕੀਤੀ ਹੈ। ਮੈਂ ਇਸ ਕਾਰਜ ਲਈ ਉਹਨਾਂ ਦਾ ਬੇਹੱਦ ਸ਼ੁਕਰਗੁਜਾਰ ਹਾਂ।

ਉਮੀਦ ਕਰਦਾ ਹਾਂ ਕਿ ਜਿਸ ਤਰ੍ਹਾਂ ਸੱਜਣਾ ਮਿੱਤਰਾਂ ਨੇ ਅਤੇ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਨੇ ਪਹਿਲਾਂ ਮਾਨ ਸਨਮਾਨ ਬਖਸ਼ਿਆ ਹੈ। ਉਸੇ ਤਰ੍ਹਾਂ ਹੀ ਇਸ ਪੁਸਤਕ 'ਮਹਿਮਾ ਸਤਿਗੁਰ ਦੀ' ਨੂੰ ਵੀ ਪਿਆਰ ਦੇਣਗੇ। ਬਾਕੀ ਸਭ ਪਾਠਕਾਂ 'ਤੇ ਹੈ ਉਹ ਜੱਜ ਹੁੰਦੇ ਹਨ। ਉਹਨਾਂ ਦੀ ਕਚਿਹਰੀ 'ਚ ਜਦ ਇਹ ਪੁਸਤਕ ਆਵੇਗੀ ਤਾਂ ਉਹ ਆਪਣੀ ਰਾਏ ਜ਼ਰੂਰ ਭੇਜਣ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਹੋਰ ਵੀ ਚੰਗੇਰੀ ਕਵਿਤਾ ਲਿਖਣ ਦੇ ਸਮਰੱਥ ਬਣ ਸਕਾਂ। ਮੈਨੂੰ ਸਦਾ ਪਾਠਕਾਂ ਦੇ ਹੁੰਗਾਰੇ ਦੀ ਉਡੀਕ ਰਹੇਗੀ। ਆਉਣ ਵਾਲੇ ਸਮੇਂ ਵਿੱਚ ਮੈਂ ਵਾਰਾਂ, ਪ੍ਰਸੰਗ ਅਤੇ ਕਵਿਸ਼ਰੀ ਵੀ ਤੁਹਾਡੀ ਭੇਟ ਕਰਾਂਗਾ। ਬਾਕੀ ਮੇਰੇ ਵੱਸ ਦੀ ਗੱਲ ਨਹੀਂ ਇਹ ਤਾਂ ਮੇਰੇ ਸਤਿਗੁਰੂ ਜੀ ਦੀ ਕਿਰਪਾ ਹੈ। ਜਿਨ੍ਹਾਂ ਨੇ ਲਿਖਣ ਦੀ ਲਗਨ ਲਗਾਈ ਹੈ। ਕੋਟ ਕੋਟ ਉਹਨਾਂ ਦਾ ਸਦਾ ਹੀ ਰਿਣੀ ਹਾਂ। ਆਪਣੀ ਮੇਹਰ ਭਰਿਆ ਹੱਥ ਮੇਰੇ ਸਿਰ 'ਤੇ ਰੱਖੀ ਰੱਖਣਗੇ ਇਹ ਮੇਰਾ ਵਿਸ਼ਵਾਸ ਹੈ।

ਤੁਹਾਡਾ ਆਪਣਾ
**ਪੂਰਨ ਸਿੰਘ ਨਿਰਾਲਾ**
**ਐਲਨਾਬਾਦ (ਸਿਰਸਾ)**

## ਧੰਨ ਗੁਰੂ ਰਾਮ ਸਿੰਘ

ਧੰਨ ਧੰਨ ਧੰਨ ਮੇਰਾ ਸਤਿਗੁਰੂ ਆਇਆ।
ਕਰ ਕਿਰਪਾ ਜਿਸ ਚਰਨੀਂ ਲਗਾਇਆ।

ਜਿਸਦੀ ਮਹਿਮਾਂ ਅਪਰ ਅਪਾਰਾ,
ਡੁੱਬਦੇ ਤਾਈਂ ਮਿਲੇ ਕਿਨਾਰਾ,
ਹੋ ਜਾਏ ਸਹਿਜੇ ਪਾਰ ਉਤਾਰਾ,
ਜਨ ਜਨ ਤਾਈਂ ਨਾਮ ਜਪਾਇਆ।
ਧੰਨ ਧੰਨ ਧੰਨ ਮੇਰਾ ਸਤਿਗੁਰੂ .....

ਦੀਦਾਰ ਪਾਂਦੇ ਜੋ ਸੱਜਣ ਸੁਹੇਲੇ,
ਦੁੱਖ ਕਟਦੇ ਮੁੱਕ ਜਾਨ ਝਮੇਲੇ,
ਆਪ ਕਰਾਵੇਂ ਗੁਰਮੁਖ ਮੇਲੇ,
ਸੁੱਖ ਮਿਲਦਾ ਏ ਇਹ ਅਜਮਾਇਆ।
ਧੰਨ ਧੰਨ ਧੰਨ ਮੇਰਾ ਸਤਿਗੁਰੂ .......

ਕਰ ਨਿਸ਼ਚਾ ਮੇਹਰ ਰੰਗ ਮਾਣੇ,
ਦਿਲ ਮੇਰੇ ਵਿੱਚ ਉਹਦੇ ਟਿਕਾਣੇ,
ਲੱਗ ਜਾਉ ਚਰਨੀਂ ਜੋ ਅਨਜਾਣੇ,
ਭੈ ਜਮ ਕਾ ਗੁਰੂ ਆਪ ਗਵਾਇਆ।
ਧੰਨ ਧੰਨ ਧੰਨ ਮੇਰਾ ਸਤਿਗੁਰੂ ..........

ਬੇੜੇ ਵਿਸ਼ਵਾਸ ਦੇ ਤਰਨ ਹਮੇਸ਼ਾਂ,
ਪ੍ਰਭ ਅਬਨਾਸੀ ਕੱਟਣ ਕਲੇਸ਼ਾਂ,
ਭਾਵੇ ਤੁਰ ਗਿਆ ਵਿੱਚ ਪ੍ਰਦੇਸਾਂ,
ਨਾਮ ਖਜ਼ਾਨਾ ਹੈ ਵਰਤਾਇਆ।
ਧੰਨ ਧੰਨ ਧੰਨ ਮੇਰਾ ਸਤਿਗੁਰੂ ....

ਕਲਿਯੁਗ ਵਿੱਚ ਸਤਿਯੁਗ ਜਿਸ ਲਾਇਆ,
ਨਰ ਨਾਰੀ ਨੂੰ ਦੇਵ ਹੈ ਬਣਾਇਆ,
'ਪੂਰਨ' ਦੁਨੀਆਂ ਉਸਦੀ ਮਾਇਆ
ਹੈ ਜਗਮਾਲੀ ਨੈਨੀਂ ਤਕਾਇਆ।
ਧੰਨ ਧੰਨ ਧੰਨ ਮੇਰਾ ਸਤਿਗੁਰੂ ਆਇਆ।

***

# ਗੁਰੂ ਰਾਮ ਸਿੰਘ

ਮਾਤਾ ਸਦਾ ਕੌਰ ਜੀ ਦਾ ਪਿਤਾ ਜੱਸਾ ਸਿੰਘ ਜੀ ਦਾ,
ਨੈਣਾਂ ਦਾ ਸਿਤਾਰਾ ਬਣ ਆਇਆ ਗੁਰੂ ਰਾਮ ਸਿੰਘ।
ਸੋਹਣਾ ਚੰਨ ਤਾਰਿਆਂ ਤੋਂ, ਚਮਕੇ ਜਹਾਨ ਵਿੱਚ,
ਐਸਾ ਚੰਨ ਬਣ ਰੁਸ਼ਨਾਇਆ ਗੁਰੂ ਰਾਮ ਸਿੰਘ।
ਧਾਰ ਅਵਤਾਰ ਆਏ ਛੋਟਾ ਜੇਹਾ ਪਿੰਡ ਰਾਈਆਂ,
ਗੋਰਿਆਂ ਦਾ ਸ਼ਾਸਨ ਹਿਲਾਇਆ ਗੁਰੂ ਰਾਮ ਸਿੰਘ।
ਰਾਖਾ ਸੀ ਮਨੁੱਖਤਾ ਦਾ ਬਣ ਭਗਵਾਨ ਆਇਆ,
ਸੱਚੀ ਕਿਰਤ ਕਰਨੀ ਸਿਖਾਇਆ ਗੁਰੂ ਰਾਮ ਸਿੰਘ।
ਪਏ ਸੀ ਕੁਰਾਹੇ ਲੋਕ ਦਿਨਾਂ 'ਚ ਸੁਧਾਰ ਕਰ,
ਕੰਨ ਵਿੱਚ ਮੰਤਰ ਸੁਣਾਇਆ ਗੁਰੂ ਰਾਮ ਸਿੰਘ।
ਹਰ ਇਨਸਾਨ ਤਾਈ ਝੂਣ ਕੇ ਉਠਾਲ ਦਿੱਤਾ,
ਝੰਡਾ ਸੀ ਆਜ਼ਾਦੀ ਦਾ ਝੁਲਾਇਆ ਗੁਰੂ ਰਾਮ ਸਿੰਘ।

ਸਿੱਖੀ ਦਸ਼ਮੇਸ਼ ਵਾਲੀ, ਦਿੱਤੀ ਸੀ ਭੁਲਾਏ ਸਿੰਘਾ,
ਕੇਸਾਂ ਦਾ ਕਤਲ ਕਰ ਕੀਤਾ ਨੁਕਸਾਨ ਸੀ।
ਸਿੱਖੀ ਦਾ ਮਹਿਲ ਜੋ ਬਣਾਇਆ ਕੁਰਬਾਨੀਆਂ ਦੇ,
ਨਸ਼ਿਆਂ ਦੇ ਵਿੱਚ ਰੁੜਣ ਲੱਗ ਪਏ ਜਵਾਨ ਸੀ।
ਇੱਕ ਇੱਕ ਸਿੰਘ ਨੇ ਵਿਖਾਏ ਹੱਥ ਲੱਖ ਤਾਈ,
ਪਾਈਆਂ ਪੈਲ੍ਹਾਂ ਧੁੰਮਾਂ ਪਈਆਂ ਸਾਰੇ ਹੀ ਜਹਾਨ ਸੀ।
ਲੜ ਲੜ ਮਰੀ ਜਾਂਦੇ ਆਪਸ ਦੇ ਵਿੱਚ ਸਿੰਘ,
ਮੰਨਦੇ ਨਾ ਕਿਸੇ ਦੀ ਵੀ ਏਕਤਾ ਵਗਾਨ ਜੀ।
ਪਾਟੋ ਧਾੜ ਨਸ਼ਿਆਂ ਨੇ ਹੋਰ ਮੱਤ ਮਾਰ ਦਿੱਤੀ,
ਫੇਰ ਪਾਠ ਏਕਤਾ ਪੜ੍ਹਾਇਆ ਗੁਰੂ ਰਾਮ ਸਿੰਘ।
ਤੇਜ਼ ਤਲਵਾਰ ਮਾਲਾ ਦਿੱਤੀ ਹੱਥ ਖਾਲਸੇ ਦੇ,
ਝੰਡਾ ਸੀ ਆਜ਼ਾਦੀ ਦਾ ਝੁਲਾਇਆ ਗੁਰੂ ਰਾਮ ਸਿੰਘ।

ਸਿੱਖੀ ਸੁਰਜੀਤ ਕੀਤੀ ਫੇਰ ਗੁਰੂ ਰਾਮ ਸਿੰਘ,
ਭਰਿਆ ਕਰੰਟ ਸੀ ਦੁਬਾਰਾ ਕੁਰਬਾਨੀਆਂ ਦਾ।
ਅਣਖ ਆਣ ਸ਼ਾਨ ਸੀ ਜਗਾਈ ਗੁਰੂ ਰਾਮ ਸਿੰਘ,
ਖੌਲ ਪਿਆ ਝਟਪਟ ਖ਼ੂਨ ਸੀ ਜਵਾਨੀਆਂ ਦਾ।

ਖ਼ੂਨ ਆਪਣੇ ਦੇ ਨਾਲ ਲਿਖ ਇਤਿਹਾਸ ਦਿੱਤਾ,
ਕੋਟਲੇ ਮਲੇਰ ਡੁੱਲ੍ਹਾ ਖ਼ੂਨ ਵੀਰ ਦਾਨੀਆਂ ਦਾ।
ਜੁੱਗਾਂ ਤੀਕ ਯਾਦ ਰਹੂ ਕਲਰ ਦੇ ਵਿੱਚ ਖੰਡਾ,
ਭੁੱਲਣਾ ਨਹੀਂ ਕਦੇ ਵੀ ਉਹ ਪੁੰਜ ਹੈ ਨਿਸ਼ਾਨੀਆਂ ਦਾ।
ਗੋਰੇ ਦੀਆਂ ਕੀਤੀਆਂ ਨੂੰ ਚੰਗੀ ਤਰ੍ਹਾਂ ਜਾਣ ਲਿਆ,
ਤਾਹੀਂ ਪਾਠ ਏਕਤਾ ਪੜ੍ਹਾਇਆ ਗੁਰੂ ਰਾਮ ਸਿੰਘ।
ਭਰ ਸਪਰਿਟ ਦਿੱਤੀ ਵਿੱਚ ਸੰਤ ਖਾਲਸੇ ਦੇ,
ਝੰਡਾ ਸੀ ਆਜ਼ਾਦੀ ਦਾ ਝੁਲਾਇਆ ਗੁਰੂ ਰਾਮ ਸਿੰਘ।

ਬਾਈਕਾਟ ਕਰ ਲਿਆ ਨਾਲ ਗੁਰਾਂ ਗੋਰਿਆਂ ਦੇ,
ਸੰਗਲ ਗੁਲਾਮੀ ਵਾਲਾ ਰੱਖ ਦਿੱਤਾ ਤੋੜ ਕੇ।
ਪਾਈ ਜਿਹੜੀ ਭਾਜੀ ਗੋਰੇ ਝੋਲੀ ਹਿੰਦ ਵਾਸੀਆਂ ਦੇ,
ਬੀਸ ਵਾਲੀ ਤੀਸ ਅੱਗੋਂ ਪਾਈ ਗੁਰਾਂ ਮੋੜ ਕੇ।
ਗਊਆਂ ਤੇ ਗ਼ਰੀਬਾਂ ਦਾ ਖ਼ੂਨ ਪੀਂਦੇ ਗੋਰੇ ਸੱਪ,
ਕੂਕੇ ਸਿੰਘ ਰੱਖਦੇ ਸੀ ਸਿਰੀਆਂ ਮਰੋੜ ਕੇ।
ਉਹ ਵੀ ਨੇ ਲਿਉਣੇ ਜਾ ਕੇ ਅਸੀਂ ਇੰਗਲੈਂਡ ਵਿੱਚੋ,
ਚਾਲ੍ਹੀ ਗੰਜ ਕਰੀ ਬੈਠਾ ਹੀਰਿਆਂ ਦੇ ਜੋੜ ਕੇ।
ਉਹੀ ਕੌਮ ਮਾਣਦੀ ਆਜ਼ਾਦੀਆਂ ਜਹਾਨ ਵਿੱਚ,
ਉੱਚਾ ਕਿਰਦਾਰ ਸੀ ਸਿਖਾਇਆ ਗੁਰੂ ਰਾਮ ਸਿੰਘ।
ਤੋਪਾ ਅੱਗੇ ਉੱਡ ਗਏ 'ਨਿਰਾਲਾ' ਸਿੰਘ ਸੂਰਮੇ ਸੀ,
ਝੰਡਾ ਸੀ ਆਜ਼ਾਦੀ ਦਾ ਝੁਲਾਇਆ ਗੁਰੂ ਰਾਮ ਸਿੰਘ।
***

## ਗੁਰੂ ਰਾਮ ਸਿੰਘ ਆਏ

ਹੁੰਦਾ ਸੀ ਜ਼ੁਲਮ ਬੜਾ ਗਊਆਂ ਤੇ ਗ਼ਰੀਬਾਂ ਉੱਤੇ,
ਗੁਰੂ ਰਾਮ ਸਿੰਘ ਉਦੋਂ ਆਏ ਸੰਸਾਰ ਸੀ।
ਰੱਬ ਉਦੋਂ ਭੇਜਿਆ ਹੈ ਗੁਰੂ ਪੀਰ ਜੱਗ ਉੱਤੇ,
ਅਜ਼ਿਜ਼ ਗਰੀਬ ਜਦੋਂ ਹੋਏ ਦੁਖਿਆਰ ਸੀ।
ਘੱਲਦਾ ਜਹਾਨ ਵਿੱਚ ਆਪ ਇਨਸਾਨ ਤਾਈ,
ਮੇਹਰਾਂ ਭਗਵਾਨ ਕਰ ਬਖਸ਼ੇ ਦੀਦਾਰ ਸੀ।
ਜਨਤਾ ਦੇ ਭਾਗ ਉਦੋਂ ਜਾਗ ਜਾਣ ਜੱਗ ਜਾਣੇ,
ਗੀਤ ਜੋ ਪ੍ਰੇਮ ਵਾਲੀ ਦਿੱਤੀ ਏ ਨਿਖਾਰ ਸੀ।
ਦੂਜੀ ਵਾਰੀ ਆਣ ਕੇ ਚਲਾਈ ਮਰਿਆਦਾ ਫੇਰ,
ਨਾਮ ਦਾਨ ਦੇਕੇ ਉੱਚਾ ਕਰਤਾ ਮਿਆਰ ਸੀ।
ਜੁੱਗ ਪਲਟਾ ਦਿਤਾ ਆਣ ਕੇ ਜਹਾਨ ਵਿੱਚ,
ਗੁਰੂ ਰਾਮ ਸਿੰਘ ਆਏ ਧੁਰੋਂ ਅਵਤਾਰ ਸੀ।

ਗੁਰੂ ਬਿਨਾਂ ਗਤ ਨਹੀਂ ਸ਼ਾਹ ਬਿਨਾਂ ਪਤ ਨਹੀਂ,
ਜਿਸ ਤਰ੍ਹਾਂ ਮੁਹਾਵਰਾ ਜੱਗ 'ਚ ਬੁਲੰਦ ਜੋ।
ਲਿਖਿਆ ਗ੍ਰੰਥ ਸਾਹਿਬ ਵਿੱਚ ਆਪ ਗੁਰ ਸਾਹਿਬਾਂ,
ਜੁੱਗੋ ਜੁੱਗ ਪੀੜ੍ਹੀ ਚੱਲੇ, ਕੱਟ ਦਿੱਤਾ ਫੰਦ ਜੋ।
ਇਸ ਚ ਭਲੇਖਾ ਨਹੀਂ ਅਠਵੇਂ ਗੁਰੂ ਨੇ ਕਿਹਾ,
ਬਾਬੇ ਬਕਾਲੇ ਵਿੱਚ ਬੈਠਾ ਬਖ਼ਸ਼ੰਦ ਜੋ।
ਸ੍ਰੀ ਆਪ ਮੁਖ ਵਾਕ, ਲਿਖਿਆ ਹੈ ਸੌ ਸਾਖੀ,
ਹੋ ਜਾਵੇ ਦੂਰ ਸ਼ੰਕਾ ਪੜ੍ਹ ਲਉ ਨਿਸੰਗ ਜੋ।
ਰਾਮ ਸਿੰਘ ਨਾਮ ਮੇਰਾ, ਭੈਣੀ ਸਾਹਿਬ ਗਾਮ ਮੇਰਾ,
ਪੜ੍ਹਦੇ ਹੀ ਸਾਰ ਆਵੇ ਦਿਲੀ ਇਤਬਾਰ ਜੋ।
ਹੈ ਨਹੀਂ ਫ਼ਰਕ ਮਾਸਾ, ਛੱਡ ਦੋ ਤਰਕ ਮਾਸਾ,
ਗੁਰੂ ਰਾਮ ਸਿੰਘ ਆਏ ਧੁਰੋਂ ਅਵਤਾਰ ਜੋ।

ਸਿੱਖ ਰਾਜ ਵਾਲਾ ਰੰਗ ਹੋਇਆ ਬਦਰੰਗ ਜਦੋ,
ਸ੍ਰੀ ਦਸ਼ਮੇਸ ਜੀ ਦੀ ਸਿਖਿਆ ਭੁਲਾਈ ਸੀ।
ਨਸ਼ਿਆਂ ਦੇ ਵਿੱਚ ਡਾਹਢੇ ਲੱਗਦੇ ਹਾਲਾਤ ਵੀਰੋ,
ਆਣ ਬਾਣ ਸ਼ਾਨ ਸਾਰੀ ਸ਼ੌਕਤ ਗਵਾਈ ਸੀ।

ਸਿੱਖੀ ਸਰਜੀਤ ਕੀਤੀ ਫੇਰ ਗੁਰੂ ਰਾਮ ਸਿੰਘ,
ਪੰਜ ਹੀ ਪਿਆਰੇ ਪਾਹੁਲ ਖੰਡੇ ਦੀ ਪਿਲਾਈ ਸੀ।
ਸੰਤ ਖਾਲਸੇ 'ਚ ਜੋਸ਼ ਭਰ ਦਸ਼ਮੇਸ ਵਾਲਾ,
ਸਾਜ ਦਿੱਤੇ ਗੁਰੂ ਜੀ ਨੇ ਸੰਤ ਹੀ ਸਿਪਾਹੀ ਸੀ।
ਛਾ ਗਿਆ ਸੀ ਗੋਰਾ ਹਿੰਦ, ਤੰਗ ਕੀਤੀ ਹਰ ਜਿੰਦ,
ਚੜ੍ਹਦੇ ਤੇ ਲਹਿੰਦੇ ਸੂਰ ਜਿਸਦਾ ਖਿਲਾਰ ਸੀ।
ਗੋਰੇ ਨੂੰ ਹਿਲਾਨ ਵਾਲੇ ਲੰਦਨ ਭਜਾਨ ਵਾਲੇ,
ਗੁਰੂ ਰਾਮ ਸਿੰਘ ਆਏ ਧੁਰੋਂ ਅਵਤਾਰ ਸੀ।

ਨਾਮਧਾਰੀ ਪੰਥ ਸਾਜ, ਗੋਰੇ ਨਾਲ ਬਾਈਕਾਟ,
ਨਾ ਮਿਲਵਰਤਨ ਅੰਦੋਲਨ ਚਲਾਇਆ ਸੀ।
ਆਖਦਾ ਸੀ ਆਪ ਗੋਰਾ ਰਾਜ ਨਾ ਕਰਨ ਦੇਵੇ,
ਲੱਖਾਂ ਸਿੰਘ ਕੂਕਿਆਂ ਦਾ ਪੰਥ ਵੀ ਸਜਾਇਆ ਸੀ।
ਲਾ ਕੇ ਦੋਸ਼ ਬੜੇ ਬੜੇ ਕਈਆਂ ਨਾਮਧਾਰੀਆਂ 'ਤੇ,
ਤੋਪਾਂ ਅਤੇ ਫਾਂਸੀਆਂ ਦੇ ਉਤੇ ਲਟਕਾਇਆ ਸੀ।
ਏਸੇ ਡਰ ਮਾਰਿਆਂ ਨੇ ਗੁਰੂ ਰਾਮ ਸਿੰਘ ਜੀ ਨੂੰ,
ਕਰ ਲਿਆ ਕੈਦ ਜਲਾਵਤਨ ਕਰਾਇਆ ਸੀ।
ਇਹਦੇ ਸਿੰਘ ਸੂਰਿਆਂ ਨੇ, ਉੱਡ ਉੱਡ ਤੋਪਾਂ ਅੱਗੇ,
ਬਿਗਲ ਆਜ਼ਾਦੀ ਦਾ ਵਜਾਇਆ ਬਾਰ ਬਾਰ ਸੀ।
ਦੋ ਸੌ ਸਾਲਾਂ ਜਨਮ ਦਿਨ, 'ਪੂਰਨ' ਮਨਾਉਂਦੇ ਅੱਜ,
ਗੁਰੂ ਰਾਮ ਸਿੰਘ ਆਏ ਧੁਰੋਂ ਅਵਤਾਰ ਸੀ।
***

## ਸਤਿਗੁਰੂ ਪ੍ਰਤਾਪ ਸਿੰਘ

ਸਤਿਗੁਰੂ ਪ੍ਰਤਾਪ ਸਿਘ ਜੀ ਗੀਤ ਆਪ ਜੀ ਦੇ ਗਾਵਾਂ।
ਕੀਤਾ ਜ਼ਖਮੀ ਯਾਦਾਂ ਨੇ ਮੈਂ ਕਿਹੜਾ ਵੈਦ ਬੁਲਾਵਾਂ।

ਅਸੀਂ ਉੱਜੜ ਕੇ ਆਏ ਤੁਸਾਂ ਗਲ ਨਾਲ ਲਾਇਆ,
ਅਸਾਂ ਮਰਦੇ ਪਿਆਸੇ ਤੁਸਾਂ ਦੁੱਧ ਸੀ ਪਿਲਾਇਆ,
ਮਾਣਿਆ ਪਿਆਰ ਜਿੰਨਾ ਨੇ ਤੇਰਾ ਉਹ ਭਰਦੇ ਨੇ ਹਾਵਾਂ।
ਸਤਿਗੁਰੂ ਪ੍ਰਤਾਪ..................

ਕਾਮੇ ਕਿਰਤੀ ਵਿਚਾਰੇ ਤੁਸਾਂ ਸੁਣੀ ਫਰਿਆਦ,
ਸਾਡੇ ਦਿਲ ਵਿੱਚ ਬਹਿ ਗਈ, ਹੁਣ ਭੁਲਦੀ ਨਾ ਯਾਦ,
ਸਾਰੇ ਸੁਖ ਦਿੱਤੇ, ਨਾਲੇ ਦਿੱਤੀਆਂ ਨਿਥਾਂਵਿਆਂ ਨੂੰ ਥਾਂਵਾਂ।
ਸਤਿਗੁਰੂ ਪ੍ਰਤਾਪ..................

ਬੀਆਬਾਨ ਸੀ ਇਲਾਕਾ ਜੰਗਲ ਪੁੱਟ ਕੇ ਵਸਾਇਆ,
ਮਿਹਰ ਰਹਿਮਤਾਂ ਦੀ ਕਰਕੇ ਜਾਪੇ ਸਵਰਗ ਬਣਾਇਆ,
ਕਿਹੜੇ ਕਿਹੜੇ ਉਪਕਾਰ ਉਹਦੇ ਮੈਂ ਸੰਗਤੇ ਸੁਣਾਵਾਂ।
ਸਤਿਗੁਰੂ ਪ੍ਰਤਾਪ..................

ਸੁੱਚ ਸੋਧ ਵਾਲਾ ਪੰਥ ਸਤਿਗੁਰਾਂ ਨੇ ਚਲਾਇਆ,
ਦਾਜ ਉਹਨਾਂ ਨੇ ਵਿਆਹਾਂ ਵਿੱਚ ਲੈਣ ਤੋਂ ਹਟਾਇਆ,
ਕਰੇ ਬੇਨਤੀ 'ਨਿਰਾਲਾ' ਤੇਰੇ ਰਾਹੀਂ ਚੱਲ ਪਾਵਾਂ।
ਸਤਿਗੁਰੂ ਪ੍ਰਤਾਪ..................
***

# ਭੈਣੀ ਸਾਹਿਬ ਦੀ ਕਾਇਆ ਕਲਪ ਕੀਤੀ

ਭੈਣੀ ਸਾਹਬ ਦੀ ਕਾਇਆ ਸੀ ਕਲਪ ਕੀਤੀ,
ਐਸਾ ਕਰਕੇ ਤੂੰ ਚਮਤਕਾਰ ਸਤਿਗੁਰ।
ਆਇਆ ਦਿਲ ਦੇ ਵਿੱਚ ਵਿਚਾਰ ਐਸਾ,
ਲਈ ਏਧਰ ਨੂੰ ਮੋੜ ਮੁਹਾਰ ਸਤਿਗੁਰ।
ਰਾਮਸਰ ਦਾ ਐਸਾ ਬਣਵਾ ਨਕਸ਼ਾ,
ਕਰ ਨਵੀਂ ਤਦਵੀਰ ਤਿਆਰ ਸਤਿਗੁਰ।
ਪਾਣੀ ਥੱਲੇ ਦਾ ਮਰਜੀ ਨਾਲ ਆਵੇ,
ਸੰਗਤਾਂ ਵਾਸਤੇ ਪਰਉਪਕਾਰ ਸਤਿਗੁਰ।

ਸ਼ਰਧਾ ਨਾਲ ਹੈ ਜੋ ਇਸ਼ਨਾਨ ਕਰਦਾ,
ਬੇੜਾ ਉਸਦਾ ਕਰਦੇ ਓ ਪਾਰ ਸਤਿਗੁਰ।
ਹਰੀ ਮੰਦਿਰ ਨੂੰ ਖੂਬ ਚਮਕਾ ਦਿੱਤਾ,
ਦਿਲ ਵਾਲਾ ਸੀ ਮੇਰਾ ਦਿਲਦਾਰ ਸਤਿਗੁਰ।
ਸਤਿਗੁਰੂ ਪ੍ਰਤਾਪ ਦਾ ਗੋਲ ਮੰਦਿਰ,
ਦਿੱਤਾ ਫੇਰ ਦੁਬਾਰਾ ਸ਼ਿਂਗਾਰ ਸਤਿਗੁਰ।
ਨਾਨਕ ਰਾਜ ਨੂੰ ਪੂਰਾ ਚਮਕਾਣ ਖਾਤਿਰ,
ਉੱਚਾ ਕਰਦੇ ਗਏ ਮਿਆਰ ਸਤਿਗੁਰ।

ਪ੍ਰਤਾਪ ਮੰਦਿਰ ਅਜੂਬਾ ਬਣਾਨ ਦੇ ਲਈ,
ਉੱਚਾ ਸੁੱਚਾ ਸੀ ਕੀਤਾ ਵਿਚਾਰ ਸਤਿਗੁਰ।
ਬਿਨਾ ਥੰਮਾਂ ਤੋਂ ਮੰਦਿਰ ਤਿਆਰ ਕੀਤਾ,
ਸੰਗਤ ਕਰਦੀ ਵਿੱਚੋਂ ਦੀਦਾਰ ਸਤਿਗੁਰ।
ਸਾਰੇ ਜਗਤ ਦੇ ਵਿੱਚ ਮਹਾਨ ਕਹਿੰਦੇ,
ਆਪ ਸਾਜਿਆ ਸੀ ਦਾਤਾਰ ਸਤਿਗੁਰ।
ਫੇਰ ਸਾਜੀ ਅਕੈਡਮੀ ਅੱਠ ਕੋਣੀ,
ਗਏ ਬਾਲਾਂ ਦਾ ਜੀਵਨ ਸਵਾਰ ਸਤਿਗੁਰ।

ਚੀਨੀ ਵਾਲੇ ਦਾ ਤਪ ਅਸਥਾਨ ਬਣਿਆ,
ਖੁਸ਼ ਸੰਗਤਾਂ ਹੋਣ ਨਿਹਾਰ ਸਤਿਗੁਰ।
ਲੰਗਰ ਹਾਲ ਨੂੰ ਖੂਬ ਸਜਾ ਦਿੱਤਾ,
ਹੁੰਦੇ ਵੇਖ ਕੇ ਖੁਸ਼ ਨਰ ਨਾਰ ਸਤਿਗੁਰ।

ਚੀਨੀ ਵਾਲੇ ਦੀ ਯਾਦ ਵਸਾਈ ਅੰਦਰ,
ਮੰਦਿਰ ਲੱਗਦਾ ਖਿੜੀ ਬਹਾਰ ਸਤਿਗੁਰ।
ਯਾਦ ਵਡਿਆਂ ਦੀ ਉੱਚਾ ਧਾਮ ਬਣਿਆ,
ਤੇਰਾ ਆਵੇ ਨਾ ਪਾਰਾ ਵਾਰ ਸਤਿਗੁਰ।

ਪਿਛਲੇ ਢਾਹਤੇ ਕੱਚੜੇ ਸਭ ਕੋਠੇ,
ਦਿੱਤੇ ਪੱਕੇ ਤੋ ਪੱਕੇ ਉਸਾਰ ਸਤਿਗੁਰ।
ਮਿੰਨੀ ਏਚਰ ਫੱਬਦਾ ਪਿਆ ਪਾਰਕ,
ਸ਼ੋਭਾ ਜਿਸਦੀ ਹੋਵੇ ਆਪਾਰ ਸਤਿਗੁਰ।
ਕਦੇ ਆਖਦੇ ਪੱਕੀ ਨਹੀਂ ਇੱਟ ਲਾਉਣੀ,
ਅੱਜ ਕੱਚੀ ਨਹੀਂ ਛੱਡੀ ਦੀਵਾਰ ਸਤਿਗੁਰ।
ਕਲਾ ਰਾਗ ਤੇ ਖੇਡਾਂ ਸਿਖਾਣ ਵਾਲੇ,
ਉਪਕਾਰਾਂ ਦੀ ਲੰਬੀ ਕਤਾਰ ਸਤਿਗੁਰ।

ਸੋਹਣੇ ਪਾਰਕਾਂ ਵਿੱਚ ਨੇ ਫੁੱਲ ਫੱਬਦੇ,
ਮਨ ਮੋਹ ਲੈਂਦੀ ਗੁਲਜ਼ਾਰ ਸਤਿਗੁਰ।
ਜਦੋਂ ਵੇਖੀਏ ਬਾਹਰਲਾ ਗੇਟ ਵੱਡਾ,
ਉਦੋਂ ਜਾਂਵਦਾ ਕਾਲਜਾ ਠਾਰ ਸਤਿਗੁਰ।
ਆਉਂਦਾ ਕੋਠੀਆਂ ਦਾ ਅੰਦਾਜ ਕੋਈ ਨਾ,
ਆਉਣ ਸੰਗਤਾਂ ਲੱਖ ਹਜ਼ਾਰ ਸਤਿਗੁਰ।
ਵੇਖੇ ਤਲੀਆਂ ਤੇ ਚੁਗਦੇ ਮੋਰ ਅੱਖੀਂ,
ਪਸ਼ੂ ਪੰਛੀਆਂ ਨਾਲ ਪਿਆਰ ਸਤਿਗੁਰ।

ਕੁਣਕਾ ਮਿਲਦਾ ਜਿੱਥੇ ਧਰਬੋਲ ਵਾਲਾ,
ਸੁੱਚ ਸੋਧ ਹੈ ਬਰਕਰਾਰ ਸਤਿਗੁਰ।
ਗਊਆਂ ਪਾਲਦੇ ਬਣੇ ਗੋਪਾਲ ਸਤਿਗੁਰ,
ਮਿਲੇ ਉੱਚੇ ਤੋਂ ਉੱਚੇ ਪੁਰਸਕਾਰ ਸਤਿਗੁਰ।
ਆਖੇ ਸਾਫ਼ 'ਨਿਰਾਲਾ' ਜਗਜੀਤ ਸਤਿਗੁਰ,
ਤੇਰੇ ਗਿਣੇ ਨਾ ਜਾਣ ਉਪਕਾਰ ਸਤਿਗੁਰ।
***

## ਯਾਦਾਂ ਗੁਰੂ ਜਗਜੀਤ ਸਿੰਘ ਦੀਆਂ

ਯਾਦਾਂ ਗੁਰ ਜਗਜੀਤ ਦੀਆਂ, ਦਿਲ ਵਿੱਚ ਰਹਿਣ ਸਮੋਈਆਂ।
ਪੁਸ਼ਪ ਜੇਹੇ ਮਨਮੀਤ ਦੀਆਂ, ਆਉਂਦੀਆਂ ਨੇ ਖੁਸ਼ਬੋਈਆਂ।

ਉਸ ਦੀਆਂ ਮਿੱਠੀਆਂ ਬਾਤਾਂ, ਸਾਂਭੀਆਂ ਜਿਵੇਂ ਸੁਗਾਤਾਂ,
ਸਾਰੀ ਜ਼ਿੰਦਗੀ ਭੁੱਲ ਨਹੀਂ ਸਕਦੇ ਰਹਿਮ ਦੀਆਂ ਦਿਨ ਰਾਤਾਂ,
ਤੰਦਾਂ ਉਹੀ ਪ੍ਰੀਤ ਦੀਆਂ, ਦਿਲ ਵਿੱਚ ਰਹਿਣ ਸਮੋਈਆਂ।
ਪੁਸ਼ਪ ਜਿਹੇ ਮਨਮੀਤ ਦੀਆਂ ............

ਹਰ ਬੋਲ ਗੁਰਾਂ ਦਾ ਪਿਆਰਾ, ਮੀਠਾ ਜਿਵੇਂ ਸ਼ੁਹਾਰਾ,
ਯਾਦ ਉਸਦੀ ਆਉਂਦੀ, ਦਿਲ ਦਾ ਬਣ ਸਹਾਰਾ,
ਬਾਤਾ ਮਨ ਦੇ ਮੀਤ ਦੀਆਂ, ਦਿਲ ਵਿਚ ਰਹਿਣ ਸਮੋਈਆਂ।
ਪੁਸ਼ਪ ਜਿਹੇ ਮਨਮੀਤ ਦੀਆਂ .............

ਪਿਆਰ ਨਾਲ ਜੋ ਕਹਿੰਦੇ ਸਨ ਉਹ ਵੀ ਮੰਨ ਲੈਂਦੇ,
ਜਿਸ ਦੇ ਤਾਈਂ ਨਜ਼ਾਰੇ ਦੇਵੇ ਉਹੀ ਨਜ਼ਾਰੇ ਕਹਿੰਦੇ,
ਦੇਕੇ ਨਰ ਦਾ ਜੀਤ ਦੀਆਂ, ਦਿਲ ਵਿਚ ਰਹਿਣ ਸਮੋਈਆਂ।
ਪੁਸ਼ਪ ਜੇਹੇ ਮਨਮੀਤ ਦੀਆਂ ...........

ਸੱਚ ਦਾ ਰਾਹ ਸਮਝਾਉਂਦੇ, ਸੀ ਭੁੱਲੇ ਰਾਹੇ ਪਾਉਂਦੇ,
ਉਸਦੀ ਰੀਤ ਪੁਰਾਣੀ, ਭਾਈ ਲਾਲੋ ਜਿਉਂ ਵਡਿਆਉਂਦੇ,
ਪਲ ਪਲ ਕਰਕੇ ਬੀਤ ਦੀਆਂ, ਦਿਲ ਵਿੱਚ ਰਹਿਣ ਸਮੋਈਆ।
ਪੁਸ਼ਪ ਜੇਹੇ ਮਨਮੀਤ ਦਿਆਂ ..............

ਉਸ ਦੇ ਚੋਜ ਨਿਆਰੇ, ਦੁਖੀਆਂ ਦੇ ਬਣੇ ਸਹਾਰੇ,
ਪੂਰਨ ਜੇਹੇ ਡੁੱਬਦੇ ਲੱਖਾਂ, ਦਿੱਤੇ ਸੀ ਲਾ ਕਿਨਾਰੇ,
ਕਿਆ ਸੁਰਾਂ ਸੰਗੀਤ ਦੀਆਂ, ਦਿਲ ਵਿੱਚ ਰਹਿਣ ਸੁਮੋਈਆ,
ਪੁਸ਼ਪ ਜੇਹੇ ਮਨਮੀਤ ਦਿਆਂ, ਆਉਂਦੀਆਂ ਨੇ ਖੁਸ਼ਬੋਈਆਂ।

***

## ਬੇਬੇ ਜੀ ਦਲੀਪ ਕੌਰ

ਬੇਬੇ ਜੀ ਦਲੀਪ ਕੌਰ ਜੱਗ 'ਚ ਮਹਾਨ ਜੀ।
ਰਹੇਗੀ ਹਮੇਸ਼ਾ ਕੂਕੇ ਪੰਥ ਵਿੱਚ ਸ਼ਾਨ ਜੀ।

ਪਿਤਾ ਜੀ ਨਾਰਾਇਣ ਸਿੰਘ ਹਰਨਾਮ ਕੌਰ ਮਾਤਾ ਸੀ,
ਪੰਜ ਭੈਣਾਂ ਇੱਕ ਭਾਈ ਪਿਆਰ ਵਾਲਾ ਨਾਤਾ ਸੀ,
ਮਹਾਰਾਜ ਬੀਰ ਸਿੰਘ ਦੇ ਮਹਿਲ ਪਰਵਾਨ ਜੀ।
ਬੇਬੇ ਜੀ ਦਲੀਪ ਕੌਰ...............

ਉੱਨੀ ਸੌ ਤੇਤੀ ਅਪ੍ਰੈਲ ਸੀ ਜਨਮ ਬੱਪੀ ਆਣੇ ਦਾ,
ਦਸ ਜਨਵਰੀ ਦੋ ਹਜ਼ਾਰ ਠਾਰ੍ਹਾਂ ਵਕਤ ਸਮਾਣੇ ਦਾ,
ਸੰਗਤਾਂ ਬੇਅੰਤ ਅੱਜ ਹੋਈਆਂ ਪਰੇਸ਼ਾਨ ਜੀ।
ਬੇਬੇ ਜੀ ਦਲੀਪ ਕੌਰ..........

ਸਮਾਂ ਜਦੋਂ ਆਉਂਦਾ ਕਰਦਾ ਕਿਸੇ ਦਾ ਲਿਹਾਜ ਨਾ,
ਚੱਕਰ ਗਰਹੁ ਸਮਾਂ ਹੁੰਦਾ ਕਿਸੇ ਦਾ ਮਥਾਜ ਨਾ,
ਲਿਖੇ ਜੋ ਸਵਾਸ ਹੁੰਦੇ ਉਹੀ ਭੋਗੇ ਇਨਸਾਨ ਜੀ।
ਬੇਬੇ ਜੀ ਦਲੀਪ ਕੌਰ ..........

ਸੇਵਾ ਸਿਮਰਨ ਜੱਗ ਵਿੱਚ ਉੱਚਾ ਕਿਰਦਾਰ ਸੀ,
ਸਤਿਗੁਰੂ ਜਗਜੀਤ ਸਿੰਘ ਬਖਸ਼ਿਆ ਪਿਆਰ ਸੀ,
ਸਤਿਗੁਰੂ ਉਦੈ ਸਿੰਘ ਬੇਟਾ ਆਇਆ ਬਣ ਭਾਨ ਜੀ।
ਬੇਬੇ ਜੀ ਦਲੀਪ ਕੌਰ .............

ਚਾਣ ਚੱਕ ਇੱਕੋ ਦਮ ਸਾਨੂੰ ਦੇ ਗਏ ਵਿਛੋੜਾ ਸੀ,
ਇੱਕ ਦਮ ਸੰਗਤਾਂ 'ਚ ਆਇਆ ਜਿਵੇਂ ਲੋੜ੍ਹਾ ਸੀ,
ਧਰਤੀ 'ਤੇ ਇੱਕੋ ਦਮ ਰੋਇਆ ਅਸਮਾਨ ਜੀ।
ਬੇਬੇ ਜੀ ਦਲੀਪ ਕੌਰ ...............

ਮਸਤਾਨ ਗੜ੍ਹ ਵਿੱਚ ਅੱਜ ਭੋਗ ਮੇਲਾ ਹੋ ਰਿਹਾ,
ਅੱਖੀਆਂ 'ਚ ਹੰਝੂ ਵਹਿੰਦੇ ਹਰ ਦਿਲ ਰੋ ਰਿਹਾ,
ਮਾਰਦੇ 'ਨਿਰਾਲਾ' ਭੁੱਬਾਂ ਬਿਰਧ ਤੇ ਜਵਾਨ ਜੀ।
ਬੇਬੇ ਜੀ ਦਲੀਪ ਕੌਰ.............
***

# ਫੁੱਲਾਂ ਦੀ ਪਟਾਰੀ

ਗੁਰੂ ਜਗਜੀਤ ਸਿੰਘ ਕਰਾਂ ਕੀ ਸਿਫਤ ਤੇਰੀ,
ਭੈਣੀ ਸਾਹਿਬ ਵਿੱਚ ਸਦਾ ਜਾਪਦੀ ਬਹਾਰ ਜੀ।
ਫੁੱਲਾਂ ਦੀ ਪਟਾਰੀ ਜਿਵੇਂ, ਖੁੱਲ੍ਹੀ ਹੋਵੇ ਪਾਰਕਾਂ 'ਚ,
ਗਗਨ ਦੇ ਵਿੱਚ ਜਿਵੇਂ ਪੀਂਘ ਦਾ ਨਿਖਾਰ ਜੀ।
ਲੱਖਾਂ ਤੇ ਕਰੋੜਾਂ ਫੁੱਲ, ਲੱਗਦੈ ਸੁਰਗ ਵਾਂਗ,
ਮੋਹੇ ਜਾਂਦੇ ਮਨ ਐਸੀ ਵੇਖ ਗੁਲਜ਼ਾਰ ਜੀ।
ਮੁਰਦੇ ਵੀ ਜਾਗ ਪੈਂਦੇ, ਫੁੱਲਾਂ ਦੀ ਸੁੰਗਧੀ ਲੈਕੇ,
ਜੀਵਨ ਦੀ ਜਾਚ ਜੋ ਕਰਾਂਦੇ ਵਾਰ ਵਾਰ ਜੀ।

ਕਲੀਆਂ ਕਮਾਲ ਫੁੱਲ, ਛੋਂਹਦੇ ਨੇ ਚਰਨ ਗੁਰ,
ਕਿਸਮਾਂ ਅਨੇਕ ਫੁੱਲ ਖੁਸ਼ੀਆਂ ਮਨਾਂਵਦੇ।
ਮੋਤੀਆ ਗੁਲਾਬ ਗੇਂਦਾ, ਮਹਿਕਦੇ ਚਮੇਲੀਆਂ 'ਚ,
ਜਾਮਨੂੰ ਸਫੇਦ ਨੀਲੇ ਪੀਲੇ ਦਿਸ ਆਂਵਦੇ।
ਸੂਰਤਾਂ ਅਨੇਕ ਐਥੇ , ਗਿਣੀਆਂ ਨਾ ਜਾਣ ਮੈਥੋਂ,
ਮਸਤ ਨਜ਼ਾਰੇ ਪਿਆਰੇ ਸਾਰੇ ਤੱਕੀ ਜਾਂਵਦੇ।
ਹੋਵੇ ਮਨ ਪ੍ਰਸੰਨ, ਚੋਦ੍ਹਵੀਂ ਦਾ ਜਿਵੇਂ ਚੰਨ,
ਸੱਜਣ ਪਿਆਰੇ ਜਦੋਂ, ਪਾਰਕ ਤਕਾਂਵਦੇ।

ਰੰਗ ਤੇ ਬਿਰੰਗੇ ਬੂਟੇ, ਮੋਹ ਲੈਂਦੇ ਮੱਲੋ ਮੱਲੀ,
ਵੇਖਦੇ ਹੀ ਸਾਰ ਜਾਂਦਾ, ਚੜ੍ਹਦਾ ਸਰੂਰ ਸੀ।
ਵਾਟਕਾ ਅਸ਼ੋਕ ਜਾਪੇ, ਲੰਕਾ ਹੈ ਦਵਾਰਕਾ 'ਚ,
ਜਾਦੂਗਰੀ ਕਰੀ ਹੋਈ ਜਾਪਦੀ ਜ਼ਰੂਰ ਸੀ।
ਕੋਟਲਾ ਮਲੇਰ ਭਾਵੇਂ, ਟਿੱਬਾ ਮਸਤਾਨਗੜ੍ਹ,
ਜਾਪੇ ਭੈਣੀ ਸਾਹਿਬ ਕੀਤੇ ਕਰਿਸ਼ਮੇ ਹਜ਼ੂਰ ਸੀ
ਕਰਦੇ ਸੀ ਬੀਜ ਆਪ, ਫੁੱਲਾਂ ਦੇ ਤਿਆਰ ਗੁਰ,
ਸਾਰੀ ਦੁਨੀਆਂ ਦੇ ਵਿੱਚ ਕੀਤੇ ਮਸ਼ਹੂਰ ਸੀ।

ਵਿੱਚ ਬੰਗਲੋਰ ਜਾ ਕੇ, ਫਾਰਮ ਤਿਆਰ ਕੀਤੇ,
ਸਾਰੀ ਦੁਨੀਆਂ ਦੇ ਵਿੱਚ ਨਾਮ ਚਮਕਾਇਆ ਸੀ।
ਸ਼੍ਰੀ ਗੁਰੂ ਉਦੈ ਸਿੰਘ ਜੀ 'ਤੇ ਹੱਥ ਮੇਹਰ ਵਾਲਾ,
ਗੁਰੂ ਜਗਜੀਤ ਸਿੰਘ, ਆਪ ਜੀ ਟਿਕਾਇਆ ਸੀ।

ਦੇਸੀ ਤੇ ਵਿਦੇਸੀ ਕਰ, ਕਿਸਮਾਂ ਤਿਆਰ ਲੱਖਾਂ,
ਦੇਸਾਂ ਤੇ ਵਿਦੇਸ਼ਾਂ ਵਿੱਚ, ਸਭ ਥਾਂ ਪਹੁੰਚਾਇਆ ਸੀ।
ਸੱਚੀ ਸੁੱਚੀ ਕਿਰਤ ਵਾਲਾ, ਅਸਲੀ ਕਮਾਓ ਧੰਨ,
ਆਪਣੇ ਪਿਆਰਿਆਂ ਦੇ ਤਾਈਂ ਸਮਝਾਇਆ ਸੀ।

ਕਰਦੇ ਖ਼ਿਆਲ ਜਿੱਥੇ, ਮੰਦਰ ਉਸਾਰ ਦਿੰਦੇ,
ਸਾਰਿਆਂ ਤੋ ਵੱਡਾ ਵਿਸ਼ਵਕਰਮਾ ਜਹਾਨ 'ਤੇ।
ਰੋਜੀਆਂ ਵੰਡਣ ਵਾਲਾ, ਵਿਸ਼ਨੂੰ ਸਮਾਨ ਲੱਗੇ ,
ਰਹਿਮਤਾਂ ਦਾ ਘਰ ਕਰੇ, ਮੇਹਰਾਂ ਇਨਸਾਨ 'ਤੇ।
ਬ੍ਰਹਿਮਾ ਸਰੂਪ ਲੱਗੇ, ਵਿਗੜੀ ਸਵਾਰ ਦੇਵੇ,
ਪਲ ਵੀ ਨਾ ਦੇਰ ਲਾਂਦਾ, ਰੋਂਦਿਆਂ ਹਸਾਣ 'ਤੇ।
ਗੁਰਾਂ ਦੀ 'ਨਿਰਾਲਾ' ਸਿਫ਼ਤ, ਹੋਵੇ ਨਾ 'ਪੂਰਨ' ਮੈਥੋਂ,
ਹੈਗਾ ਵਿਸ਼ਵਾਸ ਮੈਨੂੰ ਜਿੰਨਾ ਭਗਵਾਨ 'ਤੇ।

***

## ਮੇਰੇ ਸੱਜਣਾਂ ਨੂੰ

ਕਿਹੜਾ ਮੋੜ ਲਿਆਵੇ, ਮੇਰੇ ਸੱਜਣਾਂ ਨੂੰ।
ਕਰਕੇ ਯਤਨ ਮਨਾਵੇ, ਮੇਰੇ ਸੱਜਣਾਂ ਨੂੰ।

ਗੁੱਸੇ ਵਾਲੀ ਗੱਲ 'ਤੇ, ਬਿਲਕੁਲ ਹੈਨੀ ਸੀ,
ਇੱਕ ਪਲ ਮੇਲ ਕਰਾਵੇ, ਮੇਰੇ ਸੱਜਣਾਂ ਨੂੰ।

ਕਰ ਬੈਠੇ ਕੋਈ ਗਲਤੀ ਘਾਟਾ ਉਮਰਾਂ ਦਾ,
ਗਲਤੀ ਕੌਣ ਜਤਾਵੇ, ਮੇਰੇ ਸੱਜਣਾਂ ਨੂੰ।

ਅੱਖੀਆਂ ਦੇ ਵਿੱਚ ਤੜਪ ਬਥੇਰੀ ਸੱਜਣਾਂ ਦੀ,
ਰੋਂਦਾ ਦਿਲ ਵਿਖਾਵੇ, ਮੇਰੇ ਸੱਜਣਾਂ ਨੂੰ।

ਗ਼ਮ ਦੇ ਸੂਏ ਵੱਜਦੇ ਮਨ ਨੂੰ ਆਖਰ ਦੇ,
ਆਖੋ ਮਲ੍ਹਮ ਲਗਾਵੇ, ਮੇਰੇ ਸੱਜਣਾਂ ਨੂੰ।

ਤਨ ਮਨ ਤਰਸੇ ਸਾਡਾ ਜੀ ਬਖਸ਼ਾਵਨ ਨੂੰ,
ਪਿਆਰ ਦੇ ਗੀਤ ਸੁਣਾਵੇ, ਮੇਰੇ ਸੱਜਣਾਂ ਨੂੰ।

ਕਈ ਵਰਸ ਤੋਂ ਜਿਨ੍ਹਾਂ ਕਦੇ ਬੁਲਾਇਆ ਨੇਂ,
ਕਿਦਾਂ ਬੋਲ ਬਲਾਵੇ, ਮੇਰੇ ਸੱਜਣਾਂ ਨੂੰ।

ਦਸ ਸਾਲ ਸੀ ਲੰਘੇ ਚੁੱਪ ਚਪੀਤਿਆਂ ਦੇ,
ਕੋਈ ਉਪਕਾਰ ਕਮਾਵੇ ਮੇਰੇ ਸੱਜਣਾਂ ਨੂੰ।

ਫੇਰ ਕਦੇ ਵੀ ਦੂਰ ਦੁਰਾਡਾ ਹੋਣਾ ਨਹੀਂ,
'ਪੂਰਨ' ਆਣ ਮਿਲਾਵੇ, ਮੇਰੇ ਸੱਜਣਾਂ ਨੂੰ।
***

## ਜੋਤ ਨਾ ਬੁਝ ਜਾਵੇ

ਮਰਨੇ ਤੋਂ ਪਹਿਲਾਂ ਮਾਹੀ ਮਿਲ ਮੈਨੂੰ ਆਣ ਕੇ।
ਜੋਤ ਨਾ ਇਹ ਬੁੱਝ ਜਾਵੇ ਤੇਲ ਮੁੱਕ ਜਾਣ 'ਤੇ।

ਆਉਂਦੀਆਂ ਤਰੇਲੀਆਂ ਨੇ ਤੇਰੀ ਯਾਦ ਵਿੱਚ ਵੇ,
ਤੇਰਿਆਂ ਦੀਦਾਰਿਆਂ ਦੀ ਅੱਖੀਆਂ ਨੂੰ ਖਿੱਚ ਵੇ,
ਬੁੱਝਨੀ ਪਿਆਸ ਮੇਰੀ ਤੇਰੇ ਦਾਤਾ ਆਣ 'ਤੇ।
ਜੋਤ ਨਾ ਇਹ ਬੁਝ ਜਾਵੇ................

ਤਰਸੇ ਵਿਚਾਰਾ ਦਿਲ ਲਾ ਲੈ ਸੀਨੇ ਨਾਲ ਵੇ,
ਸਮੇਂ ਦਿਆ ਝੱਖੜਾਂ ਤੋਂ ਆਣ ਕੇ ਸੰਭਾਲ ਵੇ,
ਕਰ ਕੇ ਯਕੀਨ ਬੈਠੀ ਦਿਲ ਸਮਝਾਨ 'ਤੇ।
ਜੋਤ ਨਾ ਇਹ ਬੁਝ ਜਾਵੇ................

ਬੰਧਨ ਮੁਕਾਏ ਜੱਗੋਂ ਤੇਰੇ ਸੰਗ ਲਾਈ ਵੇ,
ਜਾ ਕੇ ਪ੍ਰਦੇਸ਼ ਸਾਡੀ ਯਾਦ ਵੀ ਭੁਲਾਈ ਵੇ,
ਪੈਰਾਂ ਵਿੱਚ ਛਾਲੇ ਭਰੇ, ਲੱਭਦੀ ਜਹਾਨ 'ਤੇ।
ਜੋਤ ਨਾ ਇਹ ਬੁਝ ਜਾਵੇ................

ਕਿੱਥੇ ਲੁਕ ਗਿਆ ਮੇਰੀਆਂ ਨਜ਼ਰਾਂ ਦਾ ਨੂਰ ਵੇ,
ਰੱਖੀਆਂ ਉਮੀਦਾਂ ਮਾਹੀ ਆਊਗਾ ਜ਼ਰੂਰ ਵੇ,
ਆਖਦੀ 'ਨਿਰਾਲਾ' ਮੈਂ ਵੀ ਬੈਠੀ ਗੀਤ ਗਾਨ 'ਤੇ।
ਜੋਤ ਨਾ ਇਹ ਬੁਝ ਜਾਵੇ................

ਆਖਿਆਂ ਬਹਾਰਾਂ ਨੂੰ ਮੈਂ ਲੱਭ ਕੇ ਲਿਆਵੋ ਨੀ,
ਮਰਦੀ ਦੇ ਮੂੰਹ ਵਿੱਚ ਪਾਣੀ 'ਤੇ ਕੋਈ ਪਾਵੋ ਨੀ,
ਗਿਣਦੀ ਹਾਂ ਤਾਰੇ ਆ ਕੇ ਵੇਖ ਅਸਮਾਨ 'ਤੇ।
ਜੋਤ ਨਾ ਇਹ ਬੁਝ ਜਾਵੇ................
***

# ਤੇਰੇ ਚਰਨਾਂ ਦਾ ਬਖ਼ਸ਼ੀ ਪਿਆਰ ਸਤਿਗੁਰ

ਭਾਗਾਂ ਵਾਲਿਆਂ ਤਾਈਂ ਨਸੀਬ ਹੁੰਦੇ,
ਤੇਰੇ ਪਾਵਨ ਪਵਿੱਤਰ ਦੀਦਾਰ ਸਤਿਗੁਰ।
ਆਪ ਹਰਦਾ ਦੁੱਖ ਪਿਆਰਿਆਂ ਦੇ,
ਬਚਨ ਮੰਨੇ ਜੋ ਤੇਰਾ ਇੱਕ ਵਾਰ ਸਤਿਗੁਰ।

ਆਸ ਪੂਰਦਾ ਸ਼ਰਧਾ ਵਾਲਿਆਂ ਦੀ,
ਉਹ ਮਾਣਦਾ ਤੇਰਾ ਪਿਆਰ ਸਤਿਗੁਰ।
ਦੁੱਧ ਪੁੱਤ ਵੰਡੇ ਮੇਵੇ ਸੇਵਕਾਂ ਨੂੰ,
ਕੰਗਲੇ ਪੁਸ਼ਤਾਂ ਦੇ ਕਰੇ ਸ਼ਾਹੂਕਾਰ ਸਤਿਗੁਰ।

ਜਿਹੜੇ ਚੜ੍ਹੇ ਨਾ ਕਦੇ ਸਕੂਟਰਾਂ 'ਤੇ,
ਕੀਤੇ ਕਾਰਾਂ ਦੇ ਉੱਤੇ ਸਵਾਰ ਸਤਿਗੁਰ।
ਚੁੱਕ ਫਰਸ਼ ਦੇ ਉੱਤੋਂ ਜਗਜੀਤ ਸਤਿਗੁਰ,
ਕੀਤੇ ਅਰਸ਼ਾਂ ਦੇ ਉੱਤੇ ਉਡਾਰ ਸਤਿਗੁਰ।

ਤੇਰੀ ਮੁੱਠੀ 'ਚ ਭਾਗ ਸੰਸਾਰ ਦਾ ਏ,
ਜਿੱਥੇ ਖੋਲ੍ਹਦਾ ਖਿੜੇ ਗੁਲਜ਼ਾਰ ਸਤਿਗੁਰ।
ਤਾਰੇ ਗਿਣੇ ਨਾ ਜਾਣ ਜਿਉਂ ਅੰਬਰਾਂ ਦੇ,
ਤੇਰੇ ਗਿਣੇ ਨਾ ਜਾਣ ਉਪਕਾਰ ਸਤਿਗੁਰ।

ਤੈਨੂੰ ਜਾਣਦਾ ਜਿਹੜਾ ਪਿਆਰ ਕਰਨਾ,
ਬੇੜਾ ਉਸ ਦਾ ਕਰਦਾ ਪਾਰ ਸਤਿਗੁਰ।
ਪਰਚਾ ਪਰਖ ਦਾ ਪਾਈ ਨਾ ਕਿਸੇ ਉੱਤੇ,
ਕਰਾਂ ਬੇਨਤੀ ਮੈਂ ਵਾਰ ਵਾਰ ਸਤਿਗੁਰ।

ਤੇਰੇ ਚਰਨਾਂ ਦੇ ਨਾਲ ਪ੍ਰੀਤ ਨਿਭਗੀ,
ਤੇਰੇ ਘਰ ਦਾ ਰਹਾਂ ਸੇਵਾਦਾਰ ਸਤਿਗੁਰ।
ਜਿਸ ਦੇ ਸਿਰ 'ਤੇ ਛੜੀ ਟਿਕਾ ਦੇਵੇਂ,
ਉਹ ਗਿਆਨ ਦਾ ਬਣੇ ਭੰਡਾਰ ਸਤਿਗੁਰ।

ਐਸਾ ਵੰਡਿਆ ਗਿਆਨ ਸੰਸਾਰ ਤਾਈਂ,
ਹੋਵੇ ਜੱਗ ਦੇ ਵਿੱਚ ਸਤਿਕਾਰ ਸਤਿਗੁਰ।
ਨਾਮ ਦਾਨ ਦਾ ਐਸਾ ਪ੍ਰਚਾਰ ਤੇਰਾ,
ਤੀਨ ਲੋਕ ਦੇ ਵਿੱਚ ਖਿਲਾਰ ਸਤਿਗੁਰ।

ਰੱਖੋ ਹੱਥ 'ਨਿਰਾਲੇ' ਸਿਰ ਰਹਿਮਤਾਂ ਦਾ,
ਹਰ ਕਵਿਤਾ ਬਣੇ ਰਸਦਾਰ ਸਤਿਗੁਰ।
ਪਾਪੀ ਜੀਵ ਮੈਂ ਬੁੱਧ ਨਹੀਂ ਕੋਲ ਮੇਰੇ,
ਬੁੱਧ ਬਖਸ਼ੋ ਮੈਨੂੰ ਦਾਤਾਰ ਸਤਿਗੁਰ।

ਮਾਲਕ ਸਮੇਂ ਦਾ ਸਤਿਗੁਰ ਉਦੈ ਸਿੰਘ ਜੀ,
ਬਾਂਹ ਫੜ੍ਹੀ ਰੱਖੀ ਮੰਝਧਾਰ ਸਤਿਗੁਰ।
ਜਿੰਨਾ ਚਿਰ ਮੈਂ ਜੀਵਨਾ ਜੱਗ ਉੱਤੇ,
ਤੇਰੇ ਚਰਨਾ ਸੰਗ ਰਹੇ ਪਿਆਰ ਸਤਿਗੁਰ।
***

# ਸੇਵਕਾਂ ਦੇ ਕੰਮ

ਸੇਵਕਾਂ ਦੇ ਕੰਮ ਸਤਿਗੁਰੂ ਹੈ ਸੰਵਾਰਦਾ।
ਦੇਈ ਜਾਂਦਾ ਨਾਮ ਕੰਨ ਵਿੱਚ ਫੂਕਾਂ ਮਾਰਦਾ।

ਜਿਹੜੇ ਜਪਦੇ ਨੇ ਨਾਮ, ਉੱਚੇ ਉਹਨਾਂ ਦੇ ਮੁਕਾਮ,
ਹੁੰਦੇ ਸੁਪਨੇ ਸਾਕਾਰ, ਪੀਂਦੇ ਅੰਮ੍ਰਿਤ ਜਾਮ,
ਪਾਰ ਹੁੰਦੇ ਬੇੜੇ ਝਲਕਾ ਮਿਲੇ ਜੇ ਦੀਦਾਰ ਦਾ।
ਸੇਵਕਾਂ ਦੇ ਕੰਮ......................

ਚੱਲੇ ਬਚਨਾਂ 'ਤੇ ਜਿਹੜਾ, ਉਹਦਾ ਭਰੇ ਦਿਲ ਵਿਹੜਾ,
ਝਟ ਪਟ ਦੇਂਦਾ ਕੱਟ ਉਹ ਚੁਰਾਸੀ ਵਾਲਾ ਗੇੜਾ,
ਰਹਿਮਤਾਂ ਦੇ ਨਾਲ ਜੀਵਨ ਸਿੱਖ ਦਾ ਸ਼ਿੰਗਾਰ ਦਾ।
ਸੇਵਕਾਂ ਦੇ ਕੰਮ......................

ਜਿਹੜੇ ਦਿਲ ਵਿਸ਼ਵਾਸ਼, ਉਹਦੇ ਕੰਮ ਹੁੰਦੇ ਰਾਸ,
ਸੁਖ ਦੁਨੀਆਂ ਦੇ ਸਾਰੇ ਉਹਦੇ ਆ ਜਾਂਦੇ ਪਾਸ,
ਸੱਚੇ ਦਿਲੋਂ ਹੋ ਕੇ ਧੰਨੇ ਵਾਗੂੰ ਜੋ ਪੁਕਾਰਦਾ।
ਸੇਵਕਾਂ ਦੇ ਕੰਮ......................

ਜਿਹੜਾ ਰੱਬ ਨੂੰ ਧਿਆਉਂਦਾ, ਉਹਦੇ ਸਾਰੇ ਕੰਮ ਆਉਂਦਾ,
ਲੋਕੋ ਸ਼ਰਧਾ ਦੇ ਨਾਲ 'ਪੂਰਨ' ਦਿਲ 'ਚ ਬਿਠਾਉਂਦਾ,
ਨੌਕਰਾਂ ਦੇ ਵਾਗੂੰ ਨੱਕੇ ਮੋੜੇ ਗਾਂਵਾਂ ਚਾਰਦਾ।
ਸੇਵਕਾਂ ਦੇ ਕੰਮ......................

ਜੱਗ ਮਾਇਆ ਪਿੱਛੇ ਧਾਵੇ, ਮਾਇਆ ਗੁਰੂ ਪਿੱਛੇ ਆਵੇ,
ਮਿਹਰਾਂ ਕਰਕੇ ਹਜ਼ਾਰਾਂ, ਉਹਦੀ ਵਿਗੜੀ ਬਣਾਵੇ,
ਭੈਣੀ ਵਾਲਾ ਹੈ ਵਿਧਾਤਾ, ਮਾਨੋ ਸਾਰੇ ਸੰਸਾਰ ਦਾ।
ਸੇਵਕਾਂ ਦੇ ਕੰਮ......................
***

# ਡੁਬਦੇ ਨੂੰ ਤਾਰਦਾ

ਐਸਾ ਮਹਾਰਾਜਾ ਮੇਰਾ ਡੁਬਦੇ ਨੂੰ ਤਾਰਦਾ।
ਕਰਾਂ ਕੀ ਬਿਆਨ ਉਹਦੇ ਪਰਉਪਕਾਰ ਦਾ।

ਲਵਾਂ ਚਰਨਾਂ ਨੂੰ ਚੁੰਮ ਜਾਣ ਦੋਸ਼ ਸਾਰੇ ਗੁੰਮ,
ਉਹਦੇ ਨਾਮ ਦਾ ਹੁਲਾਰਾ, ਪਾਰ ਕਰ ਦੇਵੇ ਡੁੰਮ੍ਹ,
ਮਿਲਨ ਮੁਰਾਦਾਂ ਉਹਨੂੰ ਜੋ ਨਹੀਂ ਵਿਸਾਰਦਾ।
ਕਰਾਂ ਕੀ ਬਿਆਨ.............

ਨਾਮ ਕੰਨ 'ਚ ਪੁਕਾਰੇ, ਉਹਨੂੰ ਆਂਵਦੇ ਨਜ਼ਾਰੇ,
ਜਿੰਨੇ ਜਨ ਦੇ ਵਿਕਾਰ, ਉਹਦੇ ਕੱਟੇ ਜਾਂਦੇ ਸਾਰੇ,
ਪਾਵਨ ਪਵਿਤ ਨੂਰ, ਉਸਦੇ ਦੀਦਾਰ ਦਾ।
ਕਰਾਂ ਕੀ ਬਿਆਨ.............

ਜਿਹਦਾ ਪੱਕਾ ਵਿਸ਼ਵਾਸ, ਉਹਦੇ ਸਾਰੇ ਕੰਮ ਰਾਸ,
ਖੋਟ ਕਰ ਦੇਂਦੇ ਸਾਰੇ, ਉਹਦੇ ਪਲਾਂ ਵਿੱਚ ਨਾਸ,
ਰਾਮ ਨਾਮ ਦੇਵੇ ਜਿਹੜਾ ਦਿਲੋਂ ਨਹੀਂ ਵਿਸਾਰਦਾ।
ਕਰਾਂ ਕੀ ਬਿਆਨ.............

ਬਣੇ ਅਸਲੀ ਉਹ ਬੰਦਾ, ਕਰੇ ਸੱਚ ਵਾਲਾ ਧੰਦਾ,
ਜਿਹੜਾ ਹੁਕਮਾਂ 'ਤੇ ਚੱਲੇ, ਉਹਦਾ ਮਾਫ਼ ਹੁੰਦਾ ਫੰਦਾ,
ਹਰ ਘੜੀ ਪਲ ਉਹ 'ਤੇ ਸੁਖਾਂ 'ਚ ਗੁਜ਼ਾਰਦਾ।
ਕਰਾਂ ਕੀ ਬਿਆਨ.............

ਪੈਂਦਾ ਅਕਲਾਂ ਦਾ ਮੁੱਲ, ਸਿਹਰਾ ਗੁਰਾਂ ਨੂੰ ਹੈ ਕੁੱਲ,
ਉਹਦੀ ਕੀਮਤ ਅਕਹਿ, ਜਿਸਨੂੰ ਆਖਦੇ ਅਮੁੱਲ,
ਪੈਂਦੀ ਰਹੇ 'ਨਿਰਾਲਾ' ਭੂਰ ਸੋਮਾਂ ਹੈ ਪਿਆਰ ਦਾ।
ਕਰਾਂ ਕੀ ਬਿਆਨ.............
***

# ਭੁੱਖਾ ਤੇ ਪਿਆਸਾ

ਭੁੱਖਾ ਤੇ ਪਿਆਸਾ ਹਰ ਵੇਲੇ ਮੈਂ ਦੀਦਾਰ ਦਾ।
ਚੀਨੀ ਵਾਲੇ ਤੈਨੂੰ ਹਰ ਪਲ ਮੈਂ ਪੁਕਾਰ ਦਾ।

ਬੜਾ ਹੀ ਨਜ਼ਾਰਾ ਹੈਸੀ ਤੁਸਾਂ ਦੇ ਪਿਆਰ ਦਾ,
ਯਾਦ ਕਰੇ ਤੈਨੂੰ ਹਰ ਬੰਦਾ ਸੰਸਾਰ ਦਾ,
ਤੇਰਾ ਤੇ ਦੀਦਾਰ ਲੱਗੇ, ਮੁੱਖੜਾ ਬਹਾਰ ਦਾ।
ਚੀਨੀ ਵਾਲੇ ਤੈਨੂੰ..............

ਸਿੱਖੀ ਸੁਰਜੀਤ ਕੀਤੀ ਆਨ ਕੇ ਦੁਬਾਰੇ ਜੀ,
ਦੱਸ ਮਰਿਆਦਾ ਗੁਰਾਂ ਸਾਜੇ ਪੰਜ ਪਿਆਰੇ ਜੀ,
ਗੁਰਬਾਣੀ ਸਾਂਭੀ ਕੰਮ ਕੀਤਾ ਸਤਿਕਾਰ ਦਾ।
ਚੀਨੀ ਵਾਲੇ ਤੈਨੂੰ..............

ਲੈਣ ਲਈ ਆਜ਼ਾਦੀ ਕੀਤੇ ਸੂਰਮੇ ਤਿਆਰ ਸੀ,
ਤੁੰਬਾ ਤੁੰਬਾ ਉੱਡੇ ਐਸਾ ਦੇਸ਼ ਦਾ ਪਿਆਰ ਸੀ,
ਵਰਿਆਮ ਸਿੰਘ ਜੋੜ ਇੱਟਾਂ ਗੋਰੇ ਨੂੰ ਵੰਗਾਰਦਾ।
ਚੀਨੀ ਵਾਲੇ ਤੈਨੂੰ..............

ਗੋਰਿਆਂ ਨੂੰ ਕੱਢ ਕੱਟੇ ਹਿੰਦ ਦੇ ਕਲੇਸ਼ ਸੀ,
ਆਪ ਤਾਈਂ ਜਾਣਾ ਪਿਆ ਭਾਵੇਂ ਪ੍ਰਦੇਸ ਸੀ,
ਆਈ 'ਪੂਰਨ' ਬਸੰਤ ਤੱਕ ਸੁਖ ਗੁਲਜ਼ਾਰ ਦਾ।
ਚੀਨੀ ਵਾਲੇ ਤੈਨੂੰ..............

***

# ਉੱਠ ਕੇ ਪਿਆਰਿਓ

ਗੁਰੂ ਜੀ ਦੀ ਮਹਿਮਾ ਦਾ ਦੀਵਾਨ ਜਿੱਥੇ ਲਾਈ ਦਾ।
ਉੱਠ ਕੇ ਪਿਆਰਿਓ ਕਦੇ ਨਹੀਂ ਵਿੱਚੋਂ ਜਾਈ ਦਾ।

ਗੁਰੂ ਦਿਆਂ ਚਰਨਾਂ 'ਚ ਮਨ ਭੇਟ ਧਰੀ ਦਾ,
ਫੇਰ ਵਿਸ਼ਵਾਸ ਵਾਲਾ ਕਾਸਾ ਅੱਗੇ ਕਰੀ ਦਾ,
ਰਹਿਮਤਾਂ ਦੇ ਨਾਲ ਫੇਰ ਫੁੱਲ ਹੈ ਭਰਾਈ ਦਾ।
ਉੱਠ ਕੇ ਪਿਆਰਿਓ................

ਸੁੱਚੇ ਖ਼ਿਆਲਾਂ ਵਿੱਚ ਗੁਰੂ ਜਾਂਦਾ ਆ ਜੇ,
ਰੋਗ ਸੋਗ ਦੂਰ ਜਾਂਦੇ ਦੁੱਖੜੇ ਮੁਕਾ ਜੇ,
ਦੁਨੀਆਂ 'ਚ ਫੇਰ ਸਾਧੋ ਫਲ ਚੰਗਾ ਪਾਈ ਦਾ।
ਉੱਠ ਕੇ ਪਿਆਰਿਓ................

ਦਿਲ 'ਚ ਮੁਰਾਦਾਂ ਛੇਤੀ ਹੋ ਜਾਣ ਪੂਰੀਆਂ,
ਉਹਦੇ ਜਰਾ ਬਣ ਵੇਖੋ ਰਹਿਣ ਨਾ ਅਧੂਰੀਆਂ,
ਖ਼ੁਸ਼ੀਆਂ 'ਚ ਦਿਨ ਰਾਤ ਪਲ ਵੀ ਬਤਾਈ ਦਾ।
ਉੱਠ ਕੇ ਪਿਆਰਿਓ................

ਰੱਖੋ ਮਰਿਆਦਾ ਚਿਤ ਇਹੋ ਉਪਕਾਰ ਜੇ,
ਖਾਰਿਆਂ ਸਮੁੰਦਰਾਂ 'ਚੋਂ ਬੇੜਾ ਹੋਣਾ ਪਾਰ ਜੇ,
ਦਿਲ ਵਿਹੜਾ ਗੁਰਾਂ ਲਈ 'ਪੂਰਨ' ਸਜਾਈ ਦਾ।
ਉੱਠ ਕੇ ਪਿਆਰਿਓ................

ਕਰਕੇ 'ਨਿਰਾਲਾ' ਕਥਾ ਭੋਗ ਜਦੋਂ ਪਾਈ ਦਾ,
ਆਖਦੇ ਸਿਆਣੇ ਸਾਰੇ ਕੰਮ ਹੈ ਦਨਾਈ ਦਾ,
ਗੁਰੂ ਜੀ ਦੀ ਮਹਿਮਾ ਦਾ ਦੀਵਾਨ ਜਿੱਥੇ ਲਾਈ ਦਾ।
ਉੱਠ ਕੇ ਪਿਆਰਿਓ................
***

## ਟੱਪੇ (ਸੰਤਾਂ ਦੇ)

ਮਹਿਮਾ ਸੰਤਾਂ ਦੀ ਨਿਆਰੀ ਏ,
ਭੁਲਿਆਂ ਨੂੰ ਪਾਉਣ ਰਸਤੇ,
ਸੰਤ ਪਰਉਪਕਾਰੀ ਏ।

ਰੋਜ਼ ਹਵਨ ਕਰਾਂਦੇ ਨੇ,
ਜਿਨ੍ਹਾਂ ਕਦੀ ਨਾਮ ਨਹੀ ਲਿਆ,
ਨਾਮ ਉਹਨਾਂ ਤੋ ਜਪਾਂਦੇ ਨੇ।

ਘੋਨੇ ਮੋਨੇ ਵੀ ਬੁਲਾ ਲੈਂਦੇ,
ਕੰਨ ਵਿੱਚ ਫੂਕ ਮਾਰ ਕੇ,
ਕਾਇਆ ਬਦਲਾ ਦੇਂਦੇ।

ਲੰਡੇ ਕੱਛੇ ਉਤਰਾ ਦਿੰਦੇ,
ਆਪ ਕਛਹਿਰੇ ਦੇਕੇ,
ਸਿੰਘ ਕੂਕੇ ਸਜਾ ਦੇਂਦੇਂ।

ਪਿਆਰ ਨਾਲ ਸਮਝਾਂਦੇ ਨੇ,
ਅੱਗੋ ਦਾ ਵੀ ਕਰੋ ਵਾਇਦਾ,
ਬਾਂਹਾਂ ਖੜ੍ਹੀਆਂ ਕਰਾਂਦੇ ਨੇ।

ਪਾਠ ਵਰਨਿਆ ਕਰਾਈ ਜਾਂਦੇ,
ਚੀਨੀ ਵਾਲੇ ਪਾਤਿਸ਼ਾਹ ਨੂੰ,
ਇਸ ਢੰਗ 'ਚ ਬਲਾਈ ਜਾਂਦੇ।

ਸਭ ਦਿਲ ਦੀਆਂ ਸੰਤ ਜਾਣੇ,
ਸਤਿਗੁਰੂ ਰਾਮ ਸਿੰਘ ਦੇ,
ਕਹਿੰਦੇ ਦਰਸ਼ਨ ਹੋ ਜਾਣੇ।

ਮਹਿਮਾ ਸੰਤਾਂ ਦੀ ਨਿਰਾਲੀ ਏ,
ਸਤਿਗੁਰੂ ਰਾਮ ਸਿੰਘ ਦੇ,
ਬਣੋ ਬਾਗ ਦੇ ਮਾਲੀ ਏ।

ਪਿਆਰ ਸਾਰਿਆ ਨੂੰ ਕਰਦੇ ਨੇ,
ਨਾਮ ਦੇ ਚਪੂ ਲਾਕੇ,
ਬੇੜੇ ਭਵਜਲੋਂ ਤਰਦੇ ਨੇ।

ਮੈਂ ਸੰਤਾਂ ਦਾ ਕਾਇਲ ਹੋ ਗਿਆ,
ਇਸ ਬਹਾਨੇ ਸੰਗਤੇ,
ਥਾਈਲੈਂਡ ਦਾ ਸੈਲ ਹੋ ਗਿਆ।

ਬੇੜਾ ਭਵਜਲ ਤਰ ਜਾਏਗਾ,
ਨਾਮ ਦੀ ਰੰਗਨਾਂ ਦਾ ,
ਰੰਗ 'ਪੂਰਨ' ਨੂੰ ਚੜ੍ਹ ਜਾਏਗਾ।
***

# ਆਉ ਸਾਰੇ ਰਲ ਮਿਲ ਕਰੀਏ

ਆਉ ਸਾਰੇ ਰਲ ਮਿਲ ਕਰੀਏ ਬਾਬੇ ਦਾ ਗੁਨਗਾਨ।
ਸਾਰੀ ਦੁਨੀਆ ਉਤੇ ਕੀਤੇ ਜੋ ਬਾਬੇ ਅਹਿਸਾਨ।

ਵਿਸ਼ਵਕਰਮਾ ਬਾਬਾ ਜੀ ਸਦਾ ਤੇਰੇ ਗੁਣ ਗਾਈਏ,
ਨਵੇਂ ਯੁੱਗ ਦੀ ਦੇਖ ਤਰੱਕੀ ਖੁਸ਼ੀਆਂ ਪਏ ਮਨਾਈਏ,
ਪੱਖਿਆਂ ਦੀ ਥਾਂ ਏ ਸੀ ਦਿੱਤੇ, ਗਰਮੀ ਹੋਈ ਰਵਾਨ।
ਆਉ ਸਾਰੇ ਰਲ ਮਿਲ .............

ਮੋਟਰ ਕਾਰਾਂ ਬੜੇ ਟ੍ਰੈਕਟਰ ਸਾਡੇ ਹੱਥ ਵਿੱਚ ਦਿੱਤੇ,
ਜੈਟ ਮਿਜਾਈਲਾਂ 'ਤੇ ਪਨਡੁੱਬੀਆਂ ਜਿਸ ਨਾਲ ਵੈਰੀ ਜਿੱਤੇ,
ਕੰਪਿਊਟਰ ਦਾ ਯੁੱਗ ਆ ਗਿਆ ਬਣ ਗਏ ਸਭ ਵਿਦਵਾਨ।
ਆਉ ਸਾਰੇ ਰਲ ਮਿਲ............

ਟੀਵੀ ਦਾ ਉਪਕਾਰ ਬਖਸ਼ਿਆ ਦੂਰੀਆਂ ਹੋਈਆਂ ਨੇੜੇ,
ਬਾਬੇ ਦੇ ਉਪਕਾਰ ਸੋਹਣਿਓ ਦੱਸਾਂ ਕਿਹੜੇ ਕਿਹੜੇ,
ਰਾਕਟ ਜਾਂਦੇ ਵਿਚ ਗਗਨ ਦੇ, ਚੰਨ ਦੀ ਸੈਰ ਕਰਾਨ।
ਆਉ ਸਾਰੇ ਰਲ ਮਿਲ ..........

ਮੁਬਾਈਲ ਦੀ ਬਖਸ਼ਿਸ਼ ਕਰਕੇ ਐਸਾ ਸੁਖ ਵਖਾਇਆ ;
ਮੇਟ ਦਿਤੀਆਂ ਕੁੱਲ ਦੂਰੀਆਂ ਸੁਪਨਾ ਸੱਚ ਕਰਾਇਆ ;
ਜੇਬੀਸੀ ਜਿਹੇ ਲੱਖਾਂ ਸਾਧਨ 'ਪੂਰਨ' ਕੰਮ ਮੁਕਾਨ।
ਆਉ ਸਾਰੇ ਰਲ ਮਿਲ ..........

ਹੋ ਗਏ ਕੰਮ ਆਸਾਨ ਸੋਹਣਿਓ ਵੇਖੀਆਂ ਤੇ ਨੇ ਸੁਣੀਆਂ,
ਕਹਿਣ ਕਥਨ ਤੋ ਬਾਹਰੀਆਂ ਗੱਲਾਂ ਮੁੱਠੀ ਦੇ ਵਿੱਚ ਦੁਨੀਆਂ,
ਕਰਾਮਾਤਾਂ ਸਭ ਰਹੀਆਂ ਪਿੱਛੇ ਤਲੀ 'ਤੇ ਸਰ੍ਹੋਂ ਉਗਾਨ।
ਆਉ ਸਾਰੇ ਰਲ ਮਿਲ ਕਰੀਏ ਬਾਬੇ ਦਾ ਗੁਨਗਾਨ।
***

# ਸੰਤਾਂ ਦੀ ਮਹਿਮਾ ਜਾਣੇ ਵੇਦ ਨ ਗ੍ਰੰਥ

ਸੰਤਾਂ ਵਾਲਾ ਜਾਪੇ ਮੈਨੂੰ ਅਡਰਾ ਹੀ ਪੰਥ ਜੀ।
ਸੰਤਾਂ ਵਾਲੀ ਮਹਿਮਾ ਜਾਣੇ ਵੇਦ ਨਾ ਗ੍ਰੰਥ ਜੀ।

ਜੇ ਮੈਂ ਅੱਜ ਗੱਲ ਕਰਾਂ ਸੱਚੀ ਗੁਰਬਾਣੀ ਦੀ,
ਗੁਰੂ ਕੀਤੀ ਸਾਹਿਬਾਂ ਵਾਲੀ ਸਿਫਤ ਸਿਆਣੀ ਦੀ,
ਜਿਸ ਉਤੇ ਹੋ ਜਾਣ ਮੇਹਰਬਾਨ ਸੰਤ ਜੀ।
ਸੰਤਾਂ ਵਾਲੀ ਮਹਿਮਾ .......

ਸੰਤ ਵਾਲੀ ਮਹਿਮਾ ਜਵਾਂ ਰੱਬ ਦੇ ਸਮਾਨ ਜੀ,
ਪਲਾਂ ਵਿੱਚ ਬਖਸ਼ ਦੇਣ ਮਾਨ ਤੇ ਸਮਾਨ ਜੀ,
ਮੁਰਦਾ ਜਵਾਲ ਦੇਂਦੇ ਪੜ੍ਹ ਕੇ ਤੇ ਮੰਤ ਜੀ।
ਸੰਤਾਂ ਵਾਲੀ ..........

ਸੰਤ ਹੋਵੇ ਸੱਜਣੋ ਜੇ ਕਰਨੀ ਦਾ ਪੂਰਾ ਜੀ,
ਰਹਿ ਸਕਦਾ ਨਾ ਕੰਮ ਕੋਈ ਵੀ ਅਧੂਰਾ ਜੀ,
ਸੁਰਗਾਂ ਨੂੰ ਤੁਰੇ ਪੁਰੀ ਸਾਰੇ ਜੀ ਜੰਤ ਜੀ।
ਸੰਤਾਂ ਵਾਲੀ ..........

ਰੇਖ ਵਿਚ ਮੇਖ ਸੰਤ ਮਿੰਟਾਂ ਵਿੱਚ ਮਾਰਦੇ,
ਅੱਗ ਵਾਂਗੂ ਲਾਲ ਥੰਮ ਪਲਾਂ ਵਿੱਚ ਠਾਰਦੇ,
ਹਰ ਕੰਮ ਉਹਨਾਂ ਦੇ ਸਹਾਰੇ ਭਗਵੰਤ ਜੀ।
ਸੰਤਾਂ ਵਾਲੀ ..........

ਧੰਨੇ ਭਗਤ ਪੱਥਰ ਨੂੰ ਦੁੱਧ ਸੀ ਪਿਆ ਲਿਆ,
ਨਾਮਦੇਵ ਵਾਗੀ ਦੇਖੋ ਰੱਬ ਨੂੰ ਬਣਾ ਲਿਆ,
ਸਾਧੂਆਂ ਦੀ ਸ਼ੋਭਾ ਦਾ ਨਾ ਪਾਇਆ ਕਿਸੇ ਅੰਤ ਜੀ।
ਸੰਤਾਂ ਵਾਲੀ ..........

ਇੱਕ ਸੰਤ ਸਾਡੇ ਵੱਲ ਲਾਭ ਸਿੰਘ ਪਿਆਰੇ ਸੀ,
ਸੰਤ ਮਹਿੰਦਰ ਸਿੰਘ ਵਰਗੇ ਉਹਨਾਂ ਵਿਚ ਕਾਰੇ ਸੀ,
ਨਵੀ ਨਿੱਤ ਸੈਰ ਇਹ ਕਰਾਦੇ ਮਨ ਮੰਤ ਜੀ।
ਸੰਤਾਂ ਵਾਲੀ .........

ਇੱਕ ਗੱਲ ਉਹਨਾਂ ਤੋਂ ਵੀ ਅੱਗੇ ਦੀ ਕਮਾਲ ਜੀ,
ਦਾਨੀ ਵਿਰਤੀ ਵਾਲਾ ਅਸਲੀ ਖ਼ਿਆਲ ਜੀ,
ਰੋਜ਼ ਹੀ ਘੁਮਾਂਦੇ ਸਾਨੂੰ ਨਾਲੇ ਨਾਮ ਜਪਵੰਤ ਜੀ।
ਸੰਤਾਂ ਵਾਲੀ ..........

ਇਹੋ ਜਿਹੀ ਸਾਧਨਾ ਦਾ ਬੜਾ ਕੰਮ ਔਖਾ ਜੀ,
ਇਹਨਾਂ ਨੂੰ ਤਾਂ ਲੱਗਦਾ ਜੋ ਬਿਲਕੁਲ ਸੋਖਾ ਜੀ,
ਲਿਖਣੇ 'ਨਿਰਾਲਾ' ਗੀਤ ਆਈ ਇਹੋ ਬੰਤ ਜੀ।
ਸੰਤਾਂ ਵਾਲੀ ...........

ਇੱਕ ਦੋ ਸਿੰਘ ਨਹੀ ਚਾਲੀ ਪੰਜਤਾਲੀ ਸੀ,
ਘੁੰਮਾਦੇ ਵਿਦੇਸ਼ਾਂ ਵਿੱਚ ਟੌਹਰ ਹੀ ਨਿਰਾਲੀ ਸੀ,
ਨਾਮ ਵਿੱਚ ਲੀਨ ਰਹਿੰਦੇ ਬੈਠਦੇ ਅਕੰਤ ਜੀ।
ਸੰਤਾਂ ਵਾਲੀ ਮਹਿਮਾ .............
***

# ਸੰਤਾਂ ਦੀ ਤੇ ਫਿਤਰਤ ਹੁੰਦੀ

ਸੰਤਾਂ ਦੀ ਤੇ ਫਿਤਰਤ ਹੁੰਦੀ ਨਾਮ ਜਪਾਉਣਾ ਏ।
ਜੋ ਫਿਰਦੇ ਨੇ ਰਸਤਾ ਭਟਕੇ ਰਾਹੇ ਪਾਉਣਾ ਏ।

ਸਤਿਗੁਰੂ ਦੇ ਨੇ ਸਿੱਖ ਪਿਆਰੇ,
ਤਾਈਂ ਲੈਂਦੇ ਬੜੇ ਨਜਾਰੇ।
ਲੱਦ ਲੈਂਦੇ ਕਾਰਾ ਵਿਚ ਸਾਰੇ,
ਕਰ ਦੇਂਦੇ ਨੇ ਪਾਰ ਉਤਾਰੇ।
ਕਹਿੰਦੇ ਸਾਗਰ ਵਿੱਚ ਨਵ੍ਹਾਉਣਾ ਏ।
ਸੰਤਾਂ ਦੀ ਤੇ ਫਿਤਰਤ ਹੁੰਦੀ ........

ਸਾਗਰ ਦੇ ਵਿਚ ਕਿਸ਼ਤੀ ਚੱਲੇ,
ਪਾ ਦਿਤੇ ਭੜਥੂ ਤਰਥੱਲੇ।
ਭਵਸਾਗਰ ਤੋ ਪਾਰ ਲੈ ਚੱਲੇ,
ਸੰਤਾਂ ਦੇ ਨੇ ਕੰਮ ਬੱਲੇ ਬੱਲੇ।
ਅਸੀਂ ਲੋਕ ਨਾ ਸਮਝੇ ਜੋ ਸਮਝਾਉਣਾ ਏ।
ਸੰਤਾਂ ਦੀ ਤੇ ਫਿਤਰਤ ਹੁੰਦੀ ........

ਨਰਕ ਸਵਰਗ ਵਿਖਾਇਆ ਸਭ ਨੂੰ,
ਤਰ੍ਹਾਂ ਤਰ੍ਹਾਂ ਸਮਝਾਇਆ ਸਭ ਨੂੰ।
ਬੁੱਧ ਮੰਦਿਰ ਦਿਖਾਇਆ ਸਭ ਨੂੰ,
ਠੰਡਾ ਖੂਬ ਪਿਲਾਇਆ ਸਭ ਨੂੰ।
ਕਰਮਾਂ ਦਾ ਫਲ ਸਭ ਨੇ ਪਾਉਣਾ ਏ।
ਸੰਤਾਂ ਦੀ ਤੇ ਫਿਤਰਤ ਹੁੰਦੀ .........

ਮੰਦਿਰ ਸਾਗਰ ਵਿੱਚ ਵਿਖਾਏ,
ਗੁਰੂ ਰਾਮ ਦੇ ਦਰਸ਼ ਕਰਾਏ।
ਗੁਰੂ ਜਗਜੀਤ ਵੀ ਸਨ ਤਕਾਏ,
ਇਹ ਚਿਤਰ ਸੰਤਾਂ ਬਣਵਾਏ।
ਬੈਠੋ ਕਹਿੰਦੇ ਚਿੱਤ ਨੂੰ ਲਾਉਣਾ ਏ।
ਸੰਤਾਂ ਦੀ ਤੇ ਫਿਤਰਤ ਹੁੰਦੀ ..........

ਸੰਤ ਬੜੇ ਗੁਣੀ ਅਭਿਲਾਸ਼ੀ,
ਮਾਇਆਂ ਤੇ ਇਹਨਾਂ ਦੀ ਦਾਸੀ।
ਸ਼ਰਦਾ ਸੀ ਸੰਗਤਾ ਵਿਚ ਖ਼ਾਸੀ,
ਐਸੇ ਸੰਤ ਸਦਾ ਅਬਨਾਸੀ।
ਮੁੱਖੋ ਆਖਿਆ ਬੋਲ ਪੁਗਾਉਣਾ ਏ।
ਸੰਤਾਂ ਦੀ ਤੇ ਫਿਤਰਤ ਹੁੰਦੀ ........

ਸੁਣਦੇ ਫਰਿਆਦ ਬੜੀ ਨੇ,
ਤਾਂਇਓਂ ਆਉਂਦੇ ਯਾਦ ਬੜੀ ਨੇ।
ਨਾਮ ਨੂੰ ਪਾਂਦੇ ਖਾਦ ਬੜੀ ਨੇ,
ਮਿੱਠੀ ਲਗਨ ਕਮਾਦ ਬੜੀ ਨੇ।
'ਪੂਰਨ' ਇੰਡੀਆ ਵਿੱਚ ਸੁਣਾਉਣਾ ਏ।
ਸੰਤਾਂ ਦੀ ਤੇ ਫਿਤਰਤ ਹੁੰਦੀ ..........

***

## ਰਾਏ ਕੋਟ ਦੇ ਸ਼ਹੀਦ

ਦੇਸ਼ ਦੀ ਆਜ਼ਾਦੀ ਲਈ, ਹੋਣ ਲਈ ਸ਼ਹੀਦ ਸਿੰਘ,
ਨਾਮਧਾਰੀ ਸਿੰਘਾਂ ਆਪ ਕੀਤੀਆਂ ਤਿਆਰੀਆਂ।
ਗੁਰੂ ਧਾਮਾਂ ਕੋਲ ਖੋਲ੍ਹੇ ਗੋਰਿਆਂ ਬੁੱਚੜਖਾਨੇ,
ਕੂਕਿਆਂ ਤੋਂ ਹਰਕਤਾਂ ਗਈਆਂ ਨਾ ਸਹਾਰੀਆਂ।

ਗੁਰਮੁਖ ਸਿੰਘ ਨਾਲ, ਰਲਿਆਂ ਮੰਗਲ ਸਿੰਘ,
ਤੀਜੇ ਮਸਤਾਨ ਸਿੰਘ, ਸੋਚਾਂ ਸੀ ਵਿਚਾਰੀਆਂ।
ਮਾਰ ਦੇਈਏ ਬੁੱਚੜ, ਕਰਦੇ ਵਧੀਕੀਆਂ ਜੋ,
ਆਪਣੀਆਂ ਅਣਖਾਂ ਜੇ, ਗੋਰੇ ਨੇ ਵੰਗਾਰੀਆਂ।

ਕਰਕੇ ਹਿੰਮਤ ਸੂਰੇ, ਬੋਲਦੇ ਜੈਕਾਰੇ ਕੂਕੇ,
ਲੈ ਕੇ ਹਥਿਆਰ ਆਏ, ਬੁੱਚੜ ਮੁਕਾਨ ਲਈ।
ਸਖ਼ਤ ਰਵਈਆ ਬੜਾ, ਉਦੋਂ ਸਰਕਾਰ ਦਾ ਸੀ,
ਬੋਲਣਾ ਸੀ ਮਨ੍ਹਾ ਬੋਲ, ਇੱਕ ਵੀ ਜ਼ੁਬਾਨ ਲਈ।

ਜਾਪਦਾ ਸੀ ਮੌਤ ਤਾਈਂ, ਆਪ ਹੀ ਸੁਨੇਹੇ ਘੱਲ,
ਕਰਦੇ ਵਿਚਾਰ ਪਏ ਸ਼ਹੀਦ ਹੋ ਜਾਣ ਲਈ।
ਕੱਟ ਕੱਟ ਵੱਢ ਵੱਢ, ਸੁੱਟ 'ਤੇ ਬੁੱਚੜ ਝੱਟ,
ਭੱਜੇ ਜਾਣ ਫਟਾਫਟ, ਜ਼ਿੰਦਗੀ ਬਚਾਉਣ ਲਈ।

ਦਿੱਤੇ ਕਈ ਰਗੜ, ਬੜੀ ਹੋਈ ਦਗੜ ਦਗੜ,
ਆਖਦੇ ਸੀ ਫੜ੍ਹ ਫੜ੍ਹ, ਚੱਲੇ ਤਲਵਾਰ ਜੀ।
ਸਿੰਘ ਮਾਰ ਮਾਰ ਰੱਜੇ, ਬੁੱਚੜਖਾਨੇ ਵਿੱਚ ਗੱਜੇ,
ਖੋਲ੍ਹ ਗਾਂਵਾਂ ਅਤੇ ਢੱਗੇ, ਚਿਹਰੇ ਅੰਗਿਆਰ ਸੀ।

ਗਾਂਵਾਂ ਮਾਰਨੇ ਦੀ ਸਜਾ, ਦਿੱਤਾ ਬੁੱਚੜਾਂ ਨੂੰ ਮਜ਼ਾ,
ਚੀਨੀ ਵਾਲੇ ਦੀ ਰਜਾ, ਸ਼ੁਕਰ ਗੁਜਾਰ ਸੀ।
ਜ਼ੁਲਮੀ ਗੁਬਾਰ ਜਿਵੇਂ, ਕੀਤਾ ਠੰਡਾ ਠਾਰ ਜਿਵੇਂ,
ਕੋਟਲੇ ਅੰਮ੍ਰਿਤਸਰ, ਬੁੱਚੜ ਸੁਧਾਰ ਸੀ।

ਵੱਜੇ ਰਾਤ ਦੇ ਸੀ ਬਾਰ੍ਹਾਂ, ਸਿੰਘ ਲਾ ਗਏ ਉਡਾਰਾਂ,
ਕੁਝ ਪੈਂਦੀਆਂ ਫੁਹਾਰਾਂ, ਬਲੇ ਨਾ ਮਿਸਾਲ ਸੀ।
ਪੇਸ਼ ਪੁਲਸ ਦੀ ਨਾ ਚੱਲੀ, ਕੂਕੇ ਗਏ ਮੱਲੋ ਮੱਲੀ,
ਪਿਆ ਸ਼ੋਰ ਤਰਥੱਲੀ, ਬਚੇ ਵਾਲ ਵਾਲ ਸੀ।

ਇਨਾਮ ਰੱਖਿਆ ਹਜ਼ਾਰ, ਗੋਰੀ ਪਾਪੀ ਸਰਕਾਰ,
ਆ ਕੇ ਲੋਭ ਵਿਚਕਾਰ, ਦਲ ਸਿੰਘ ਨਾਲ ਸੀ।
ਛਾਪਾ ਪੁਲਸ ਦਾ ਏ ਅੱਜ, ਆਪਾਂ ਜਾਈਏ ਇੱਥੋਂ ਭੱਜ,
ਪਤਾ ਗਿਆ ਜਦੋਂ ਲੱਗ, ਕਰਦੇ ਖ਼ਿਆਲ ਸੀ।

ਬੋਲੇ ਮਸਤਾਨ ਸਿੰਘ, ਭੱਜਣਾ ਨਹੀਂ ਆਪਾਂ ਵੀਰੋ,
ਕਰਨਗੇ ਤੰਗ ਉਹ, ਬੇਦੋਸਿਆਂ ਨੂੰ ਆਣ ਕੇ।
ਹੋ ਗਈ ਦੁਪਿਹਰ, ਪੁਲਸ ਕਰੀ ਜਾਵੇ ਕਹਿਰ,
ਮੂੰਹੋਂ ਕੱਢੇ ਜ਼ਹਿਰ, ਫੜ੍ਹ ਲਓ ਸਿਆਣ ਕੇ।

ਚੱਲਿਆ ਸੀ ਕੇਸ ਬਸੀ, ਲਾਈਆਂ ਗਲਤ ਧਾਰਾਂ,
ਫਿਰਦਾ ਸੀ ਕਾਵਨ, ਸੀਨਾ ਪੂਰਾ ਤਾਣ ਕੇ।
ਫਾਂਸੀ ਦੀ ਸੁਣਾਈ ਸਜਾ, ਪਿੱਥੋ ਦੇ ਜਵਾਨ ਤਿੰਨੇ,
ਝੂਠ ਦਾ ਪੁਲੰਦਾ ਥੋਪ, ਕਾਵਨ ਸੀ ਜਾਣ ਕੇ।

ਪੰਜ ਸੀ ਅਗਸਤ, ਇਕੱਤਰ ਅਠਾਰ੍ਹਾਂ ਸੌ,
ਇਹਨਾਂ ਤਿੰਨਾਂ ਸਿੰਘਾਂ ਉੱਤੇ ਕਹਿਰ ਕਮਾਇਆ ਸੀ।
ਆਲਮ ਨਿਧਾਨ ਸਿੰਘ, ਲਿਖੇ ਅਨੁਸਾਰ ਲੇਖ,
ਇੱਕ ਬੋਹੜ ਨਾਲ ਗਿਆ, ਫਾਂਸੀ ਲਟਕਾਇਆ ਸੀ।

ਬੱਸੀਆਂ ਦੀ ਕੋਠੀ ਕੋਲ, ਰੇਸ਼ਮ ਦੇ ਰੱਸੇ ਲੈ ਕੇ,
ਸਾਰਿਆਂ ਦੇ ਸਾਹਮਣੇ ਫਾਂਸੀ 'ਤੇ ਚੜ੍ਹਾਇਆ ਸੀ।
ਤਿੰਨਾਂ ਦੀਆਂ ਲਾਸ਼ਾਂ ਦੇ ਕੇ, ਪਿੱਥੋ ਵੱਲ ਤੋਰ ਦਿੱਤਾ,
ਰਿਸ਼ਤੇਦਾਰਾਂ ਸੰਸਕਾਰ, ਪਿੰਡ ਜਾ ਕਰਾਇਆ ਸੀ।
***

# ਰੇਖ ਵਿੱਚ ਮੇਖ

ਰੇਖ ਵਿੱਚ ਮੇਖ ਸਾਧੂ ਮਾਰ ਦੇਂਦੇ ਨੇ।
ਆਪਣੇ ਪਿਆਰਿਆਂ ਨੂੰ ਤਾਰ ਦੇਂਦੇ ਨੇ।

ਸੰਤਾਂ ਦੀ ਸ਼ੋਭਾ ਸਭ ਤੋਂ ਨਿਆਰੀ,
ਸੰਤ ਹੁੰਦੇ ਨੇ ਪਰਉਪਕਾਰੀ,
ਸਤਿਗੁਰੂ ਕਾਰਜ ਸਵਾਰ ਦੇਂਦੇ ਨੇ।
ਰੇਖ ਵਿੱਚ ਮੇਖ ਸਾਧੂ ਮਾਰ ਦੇਂਦੇ ਨੇ।
ਆਪਣੇ..............

ਧੰਨਾ ਸਧਨਾ ਦੁਨੀਆਂ ਜਾਣੇ,
ਭਗਤ ਕਬੀਰ ਨੂੰ ਜੱਗ ਪਛਾਣੇ,
ਚੰਗੇ ਬੜੇ ਲੋਕਾਂ ਨੂੰ ਵਿਚਾਰ ਦੇਂਦੇ ਨੇ।
ਰੇਖ ਵਿੱਚ ਮੇਖ ਸਾਧੂ ਮਾਰ ਦੇਂਦੇ ਨੇ।
ਆਪਣੇ ............

ਆਪਣੇ ਭਗਤਾਂ ਨੂੰ ਵਡਿਆਈ,
ਮੁੱਢ ਤੋਂ ਰੱਬ ਨੇ ਰੀਤ ਚਲਾਈ,
ਭਗਤਾਂ ਲਈ ਤੱਤੇ ਥੰਮ ਠਾਰ ਦੇਂਦੇ ਨੇ।
ਰੇਖ ਵਿੱਚ ਮੇਖ ਸੰਤ ਮਾਰ ਦੇਂਦੇ ਨੇ।
ਆਪਣੇ .............

ਈਸਰ ਸਿੰਘ ਦੀ ਗੱਲ ਮੈਂ ਕਰਦਾ,
ਖਾਲੀ ਝੋਲੀਆ ਅੱਜ ਵੀ ਭਰਦਾ,
ਇਹਨਾਂ ਸੰਤਾਂ ਨੂੰ ਗੁਰੂ ਪਿਆਰ ਦੇਂਦੇ ਨੇ।
ਰੇਖ ਵਿੱਚ ਮੇਖ ਸੰਤ ਮਾਰ ਦੇਂਦੇ ਨੇ।
ਆਪਣੇ ...........

ਨਾਮਦੇਵ ਦੀ ਛੰਨ ਬਣਾਵੇ,
ਆਪੇ ਗਾਵਾਂ ਪਿਆ ਚਰਾਵੇ,
ਐਸੇ ਸੰਤਾਂ ਨੂੰ ਗੁਰੂ ਜੀ ਨਿਖਾਰ ਦੇਂਦੇ ਨੇ।
ਰੇਖ ਵਿੱਚ ਮੇਖ ਸੰਤ ਮਾਰ ਦੇਂਦੇ ਨੇ।

ਰਿਧੀਆਂ ਸਿਧੀਆਂ ਕੋਲ ਉਹਨਾਂ ਦੇ,
ਪੂਰੇ ਹੁੰਦੇ ਸਾਰੇ ਬੋਲ ਉਹਨਾਂ ਦੇ,
ਮੁਕਦੇ ਨਾ ਕਦੇ ਜੋ ਭੰਡਾਰ ਦੇਂਦੇ ਨੇ।
ਰੇਖ ਵਿੱਚ ਮੇਖ ਸੰਤ ਮਾਰ ਦੇਂਦੇ ਨੇ।
ਆਪਣੇ ..........

ਨਾਮ ਦੇ ਹੁੰਦੇ ਫੁੱਲ ਖਜ਼ਾਨੇ,
ਵੰਡੀ ਜਾਂਦੇ ਬਣ ਮਸਤਾਨੇ,
ਉਮਰਾਂ ਦੇ ਕਰਜ਼ੇ ਉਤਾਰ ਦੇਂਦੇ ਨੇ।
ਰੇਖ ਵਿੱਚ ਮੇਖ ਸੰਤ ਮਾਰ ਦੇਂਦੇ ਨੇ।
ਆਪਣੇ ............

ਸੋਲ੍ਹਾਂ ਆਨੇ ਸੱਚ ਸੁਣਾਵਾਂ,
ਸੰਤਾਂ ਦੀ ਮੈਂ ਮਹਿਮਾ ਗਾਂਵਾਂ,
ਨਾਮ ਵਾਲੇ ਪਾਸੇ ਸਵਾਰ ਦੇਂਦੇ ਨੇ।
ਰੇਖ ਵਿੱਚ ਮੇਖ ਸੰਤ ਮਾਰ ਦੇਂਦੇ ਨੇ।
ਆਪਣੇ ...........

'ਪੂਰਨ' ਕਰਨ ਇਰਾਦੇ ਸਭ ਦੇ,
ਸੋਭਾ ਮਾਇਆ ਦਾਸੀ ਬਣਦੇ,
ਭਗਤੀ ਦੇ ਮਹਿਲ ਜੋ ਉਸਾਰ ਦੇਂਦੇ ਨੇ।
ਰੇਖ ਵਿੱਚ ਮੇਖ ਸੰਤ ਮਾਰ ਦੇਂਦੇ ਨੇ।
ਆਪਣੇ ............

ਸੰਤ ਕਬੀਰ ਲੱਗਦੇ ਮੈਨੂੰ,
ਹਰ ਇੱਕ ਬੋਲ ਹੀ ਫਬਦੇ ਮੈਨੂੰ,
ਨਾਮ ਦਾ 'ਨਿਰਾਲਾ' ਛੱਟਾ ਮਾਰ ਦੇਂਦੇ ਨੇ।
ਰੇਖ ਵਿੱਚ ਮੇਖ ਸੰਤ ਮਾਰ ਦੇਂਦੇ ਨੇ।
ਆਪਣੇ ਪਿਆਰਿਆਂ ਨੂੰ ਤਾਰ ਦੇਂਦੇ ਨੇ।
***

# ਸੰਤਾਂ ਦੇ ਦਿਲ ਰਾਮ ਨਾਮ ਦੀ

ਸੰਤਾਂ ਦੇ ਦਿਲ ਰਾਮ ਨਾਮ ਦੀ ਸ਼ਰਧਾ ਭਾਰੀ ਏ।
ਹਰ ਵੇਲੇ ਈ ਰਹਿੰਦੀ ਨਾਮ ਦੀ ਚੜ੍ਹੀ ਖੁਮਾਰੀ ਏ।

ਰਸਨਾ ਦੇ ਵਿੱਚ ਵਾਸਾ ਉਸਦਾ,
ਕਰਦੇ ਰਹਿਣ ਖੁਲਾਸਾ ਉਸਦਾ,
ਤ੍ਰਿਲੋਕੀ ਦੇ ਅੰਦਰ ਜਿਸਨੇ ਖੇਡ ਖਿਡਾਰੀ ਏ।
ਸੰਤਾਂ ਦੇ ਦਿਲ ਰਾਮ ਨਾਮ ਦੀ ਸ਼ਰਧਾ ਭਾਰੀ ਏ।

ਗੁਰੂ ਪਿਆਰਾ ਸਭ ਨੂੰ ਕਹਿਣਾ,
ਸਦਾ ਉਸਦੇ ਹੁਕਮ 'ਚ ਰਹਿਣਾ,
ਜਿਵੇਂ ਬੈਕੁੰਠੋ ਲੈਕੇ ਆਏ ਜੁੰਮੇਵਾਰੀ ਏ।
ਸੰਤਾਂ ਦੇ ਦਿਲ ਰਾਮ ਨਾਮ ਦੀ ਸ਼ਰਧਾ ਭਾਰੀ ਏ।

ਰਾਮ ਨਾਮ ਦਾ ਸੌਦਾ ਅਸਲੀ,
ਹੋਰ ਨੇ ਧੰਦੇ ਜੱਗ ਦੇ ਨਕਲੀ,
ਇਹੋ ਕਰਨ ਪਛਾਣ ਦੇਖੀ ਹੁਸ਼ਿਆਰੀ ਏ।
ਸੰਤਾਂ ਦੇ ਦਿਲ ਰਾਮ ਨਾਮ ਦੀ ਸ਼ਰਧਾ ਭਾਰੀ ਏ।

ਸੰਗ ਸਤਿਗੁਰ ਦੇ ਨਾਤਾ ਜੋੜੋ,
ਝੂਠੇ ਨਾਤੇ ਸਭ ਜੱਗ ਦੇ ਤੋੜੋ,
ਕਾਮ ਕਰੋਧ ਲੋਭ ਤਿਆਗੋ ਆਖਰ ਵਾਰੀ ਏ।
ਸੰਤਾਂ ਦੇ ਦਿਲ ਰਾਮ ਨਾਮ ਦੀ ਸ਼ਰਧਾ ਭਾਰੀ ਏ।

ਸੁੱਤੇ ਹੋ ਸਭ ਲੋਕੋ ਜਾਗੋ,
ਪਿਛਲੀ ਰਾਤ ਦੀ ਨੀਂਦ ਤਿਆਗੋ,
ਸਿਰ ਵਿੱਚ ਪਾਵੋ ਪਾਣੀ ਜਾਵੇ ਦੂਰ ਬਿਮਾਰੀ ਏ।
ਸੰਤਾਂ ਦੇ ਦਿਲ ਰਾਮ ਨਾਮ ਦੀ ਸ਼ਰਧਾ ਭਾਰੀ ਏ।

ਇਹੋ 'ਨਿਰਾਲਾ' ਮੰਤਰ ਕਹਿਣਾ,
ਦੁੱਖ ਦਲਿਦਰ ਦੂਰ ਹੀ ਰਹਿਣਾ,
ਸੰਤ ਮਹਿੰਦਰ ਸਿੰਘ ਪਰਉਪਕਾਰੀ ਏ।
ਸੰਤਾਂ ਦੇ ਦਿਲ ਰਾਮ ਨਾਮ ਦੀ ਸ਼ਰਧਾ ਭਾਰੀ ਏ।
***

## ਸਾਧ ਸੰਗਤ ਵਿੱਚ ਆਕੇ

ਸਾਧ ਸੰਗਤ ਵਿੱਚ ਆਕੇ ਦੁਖ ਨਿਵਾਰੇ ਜਾਂਦੇ ਨੇ।
ਲੱਗ ਗੁਰਾਂ ਦੇ ਚਰਨੀ ਕਾਜ ਸਵਾਰੇ ਜਾਂਦੇ ਨੇ।

ਸੰਤ ਹੁੰਦੇ ਨੇ ਰੂਪ ਰੱਬ ਦਾ,
ਇਹੋ ਕਹਿਣਾ ਸਾਰੇ ਜੱਗ ਦਾ,
ਮਿਲੇ ਜੇ ਅਸਲੀ ਸਾਧੂ ਡੁੱਬਦੇ ਤਾਰੇ ਜਾਂਦੇ ਨੇ।
ਲੱਗ ਗੁਰਾਂ ਦੇ ਚਰਨੀ ਕਾਜ ਸਵਾਰੇਂ ਜਾਂਦੇ ਨੇ।

ਸਿੱਧੇ ਪਧਰੇ ਤਾਰੀ ਜਾਂਦੇ,
ਬਣਦੇ ਪਰਉਪਕਾਰੀ ਜਾਂਦੇ,
ਸੰਤ ਮਹਿੰਦਰ ਸਿੰਘ ਅੱਜ ਸਤਕਾਰੇ ਜਾਂਦੇ ਨੇ।
ਲੱਗ ਗੁਰਾਂ ਦੇ ਚਰਨੀ ਕਾਜ ਸਵਾਰੇ ਜਾਂਦੇ ਨੇ।

ਮੋਨਿਆਂ ਤਾਈ ਕੇਸ ਰਖਾਂਦੇ,
ਦੇ ਕੇ ਮਾਲਾ ਨਾਮ ਜਪਾਂਦੇ,
ਦੇ ਕੰਨਾਂ ਵਿੱਚ ਮੰਤਰ ਬੇੜੇ ਤਾਰੇ ਜਾਂਦੇ ਨੇ।
ਲੱਗ ਗੁਰਾਂ ਦੀ ਚਰਨੀ ਕਾਜ ਸਵਾਰੇ ਜਾਂਦੇ ਨੇ।

ਰੋਜ਼ ਕਰਾਂਦੇ ਕਵੀ ਦਰਬਾਰ,
ਬਾਰ੍ਹਾਂ ਵਜੇ ਨੂੰ ਰਹਿਣ ਤਿਆਰ,
ਨਾਮ ਦੇ ਗੱਫੇ ਵਰਤਾਂਦੇ ਭਾਰੇ ਜਾਂਦੇ ਨੇ।
ਲੱਗ ਗੁਰਾਂ ਦੇ ਚਰਨੀ ਕਾਜ ਸਵਾਰੇ ਜਾਂਦੇ ਨੇ।

ਸੰਤਾਂ ਦਾ ਰਹੂ ਯਾਦ ਕਰਿਸ਼ਮਾ,
ਨੂਰ 'ਚ ਭਰੀਆਂ ਮੁੱਖ 'ਤੇ ਰਿਸ਼ਮਾ,
ਸੈਰ ਕਰਾਂਦੇ ਸਾਗਰ ਲੈ ਕਿਨਾਰੇ ਜਾਂਦੇ ਨੇ।
ਲੱਗ ਗੁਰਾਂ ਦੀ ਚਰਨੀਂ ਕਾਜ ਸਵਾਰੇ ਜਾਂਦੇ ਨੇ।

ਮੈਂ ਤੇ ਆਇਆ ਪਹਿਲੀ ਵਾਰੀ,
ਸੰਤਾਂ ਦੇ ਚਰਨਾਂ ਸੰਗ ਯਾਰੀ ;
ਦਰਸ਼ 'ਨਿਰਾਲਾ' ਰੱਬ ਦੇ ਹੋਈ ਇਸ਼ਾਰੇ ਜਾਂਦੇ ਨੇ।
ਲੱਗ ਗੁਰਾਂ ਦੀ ਚਰਨੀ ਕਾਜ ਸਵਾਰੇ ਜਾਂਦੇ ਨੇ।

ਕਰਮਾਂ ਦੇ ਬਲਵਾਨ ਬੜੇ ਨੇ,
ਨਾਮ ਵਿਚ ਧਨਵਾਨ ਬੜੇ ਨੇ,
ਮਾਇਆ ਉਨ੍ਹਾਂ ਦੀ ਦਾਸੀ ਦਈ ਭੰਡਾਰੇ ਜਾਂਦੇ ਨੇ।
ਲੱਗ ਗੁਰਾਂ ਦੇ ਚਰਨੀ ਕਾਜ ਸਵਾਰੇ ਜਾਂਦੇ ਨੇ।

ਥਾਈਲੈਂਡ ਦੇ ਲੋਕ ਪਿਆਰੇ,
ਗੁਰੂ ਸ਼ਰਧਾ ਦੇ ਲਗਨ ਮੁਨਾਰੇ,
ਜਸ 'ਪੂਰਨ' ਹੋਵੇ ਤੱਕੇ ਨਜਾਰੇ ਜਾਂਦੇ ਨੇ।
ਲੱਗ ਗੁਰਾਂ ਦੇ ਚਰਨੀ ਕਾਜ ਸਵਾਰੇ ਜਾਂਦੇ ਨੇ।

ਚੰਗੇ ਇੱਥੋਂ ਦੇ ਲਗਦੇ ਲੋਕ,
ਆਸਾ ਵਾਰਾਂ ਪੜ੍ਹਨ ਸਲੋਕ,
ਰਾਗੀ ਬੜੇ ਆਜ਼ਾਦ ਪੁਰਾਣੇ ਵਾਰੇ ਲਾਂਦੇ ਨੇ।
ਲੱਗ ਗੁਰਾਂ ਦੇ ਚਰਨੀ ਕਾਜ ਸਵਾਰੇਂ ਜਾਂਦੇ ਨੇ।

ਜਦੋਂ ਸੰਤ ਮੌਜਾਂ ਵਿੱਚ ਆਉਂਦੇ,
ਸਭ ਦੀ ਮਾਲਸ਼ ਆਖ ਕਰਾਉਂਦੇ,
ਖੁਸ਼ੀਆ ਦੇਂਦੇ 'ਪੂਰਨ' 'ਤੇ ਬਲਿਹਾਰੇ ਜਾਂਦੇ ਨੇ।
ਲੱਗ ਗੁਰਾਂ ਦੇ ਚਰਨੀਂ ਕਾਜ ਸਵਾਰੇ ਜਾਂਦੇ ਨੇ।
***

## ਮਹਿਮਾ ਸਾਧਾਂ ਦੀ

ਹੁੰਦੀ ਬੜੀ ਨਿਰਾਲੀ ਮਹਿਮਾ ਸਾਧਾਂ ਦੀ।
ਕਰ ਦੇਂਦੀ ਖੁਸ਼ਹਾਲੀ ਮਹਿਮਾ ਸਾਧਾਂ ਦੀ।

ਨਿਗਾਹ ਸਾਧ ਦੀ ਹੋਵੇ ਸੱਵਲੀ,
ਦੇਂਦੇ ਮਨ ਦੀ ਕਰ ਤੱਸਲੀ,
ਕਿਉਂ ਨੀ ਸਮਝੇ ਹਾਲੀ ਮਹਿਮਾ ਸਾਧਾਂ ਦੀ।
ਹੁੰਦੀ ਬੜੀ ਨਿਰਾਲੀ.........

ਜਪਦੇ ਨਾਮ ਜਪਾਂਦੇ ਨਾਮ,
ਸਿਰੇ ਚੜ੍ਹਾਂਦੇ ਅਸਲ ਮੁਕਾਮ,
ਸਭ ਨੂੰ ਹੈ ਸਮਝਾਲੀ ਮਹਿਮਾ ਸਾਧਾਂ ਦੀ।
ਹੁੰਦੀ ਬੜੀ ਨਿਰਾਲੀ..........

ਇੰਡੀਆ ਤੋਂ ਚੱਲ ਆਈਆਂ ਸੰਗਤਾਂ,
ਸੰਗਤਾ ਨੂੰ ਚੜ੍ਹ ਜਾਵਣ ਰੰਗਤਾਂ,
ਨਾ ਕੋਈ ਜਾਵੇ ਖਾਲੀ ਮਹਿਮਾ ਸਾਧਾਂ ਦੀ।
ਹੁੰਦੀ ਬੜੀ ਨਿਰਾਲੀ........

ਵੇਖੇ ਕਈ ਦੁਨਿਆਂ 'ਤੇ ਸਾਧੂ,
ਇਹਨਾਂ ਕੋਲ ਤਜੁਰਬਾ ਵਾਧੂ,
ਖੁਸ਼ੀਆ ਲੈਕੇ ਜਾਨ ਸਵਾਲੀ ਮਹਿਮਾ ਸਾਧਾਂ ਦੀ।
ਹੁੰਦੀ ਬੜੀ ਨਿਰਾਲੀ..........

ਬਹੁਤੇ ਸਾਧੂ ਲਭਦੇ ਮਾਇਆ,
ਮਿਲਦੀ ਨਹੀਂ ਅੱਖੀਂ ਅਜਮਇਆ,
ਨਾਕ ਤੇ ਕਾਨ ਕਟਾਲੀ ਮਹਿਮਾ ਸਾਧਾਂ ਦੀ।
ਹੁੰਦੀ ਬੜੀ ਨਿਰਾਲੀ............

ਪ੍ਰਭ ਜੀ ਆਪੇ ਕਾਜ ਸਵਾਰੇ,
ਭਰਕੇ ਰੱਖਦਾ ਫੁੱਲ ਭੰਡਾਰੇ,
ਬਣਦਾ ਰੱਬ ਹੈ ਪਾਲੀ ਮਹਿਮਾ ਸਾਧਾਂ ਦੀ।
ਹੁੰਦੀ ਬੜੀ ਨਿਰਾਲੀ.........

ਸੰਤ ਮਹਿੰਦਰ ਸਿੰਘ ਅੰਮ੍ਰਿਤਸਰ ਦੇ,
ਬੜੇ ਪ੍ਰੇਮੀ ਸਤਿਗੁਰੂ ਘਰ ਦੇ,
'ਪੂਰਨ' ਲਿਖਾਂ ਜਚਾਲੀ ਮਹਿਮਾ ਸਾਧਾਂ ਦੀ।
ਹੁੰਦੀ ਬੜੀ ਨਿਰਾਲੀ..........

ਥਾਈਲੈਂਡ ਦੇ ਕੂਕੇ ਨਿਆਰੇ,
ਸ਼ਰਧਾ ਵਿੱਚ ਭਰਪੂਰ ਨੇ ਸਾਰੇ,
ਗੱਲ ਸੁਣੋ ਮਤਵਾਲੀ ਮਹਿਮਾ ਸਾਧਾਂ ਦੀ।
ਹੁੰਦੀ ਬੜੀ ਨਿਰਾਲੀ.........

***

## ਮੈਂ ਭੰਵਰਾ ਤੇਰੇ ਚਰਨਾਂ ਦਾ

ਮੈਂ ਭੰਵਰਾ ਤੇਰੇ ਚਰਨਾਂ ਦਾ ਪਰਦਾਨ ਕਰੋ ਖੁਸ਼ਬੋਈ ਨੂੰ।
ਤੇਰੇ ਸਹਾਰੇ ਜ਼ਿੰਦਗੀ ਮੇਰੀ ਫੁੱਲਾਂ 'ਚੋਂ ਲੱਭਦਾ ਢੋਈ ਨੂੰ।

ਤੂੰ ਚੰਨ ਤੇ ਮੈਂ ਚਕੋਰ ਤੇਰਾ,
ਤੇਰੇ ਨਾ ਅੱਗੇ ਜੋਰ ਮੇਰਾ,
ਇਹੋ ਮੇਰੀ ਖਾਇਸ਼ ਏ ਪਿਆਰੇ ਬਖਸ਼ ਪਿਆਰ ਦੀ ਲੋਈ ਨੂੰ।
ਮੈਂ ਭੰਵਰਾ ਤੇਰੇ ਚਰਨਾਂ ਦਾ ............

ਕੁਕਨਸ ਵਰਗਾ ਪਿਆਰ ਹੈ ਮੇਰਾ,
ਜਾਨੋਂ ਇਹ ਸੰਸਾਰ ਹੈ ਮੇਰਾ,
ਆਪ ਕਰਾਂ ਨਿਸ਼ਾਵਰ ਤੇਥੋਂ ਮਨ ਮੇਰੀ ਆਰਜੋਈ ਨੂੰ।
ਮੈਂ ਭੰਵਰਾ ਤੇਰੇ ਚਰਨਾਂ ਦਾ ...........

ਸੀਨੇ ਦੇ ਵਿੱਚ ਵਾਸਾ ਤੇਰਾ,
ਸੀਨਾ ਚੀਰ ਦਿਖਾਵਾਂ ਮੇਰਾ,
ਪੁਰਜਾ ਪੁਰਜਾ ਕਰਕੇ ਵੇਖੋ ਕਾਇਆ ਨਵੀਂ ਨਰੋਈ ਨੂੰ।
ਮੈਂ ਭੰਵਰਾ ਤੇਰ ਚਰਨਾਂ ਦਾ ...........

ਰੰਗ ਤੇਰੇ ਵਿੱਚ ਰੰਗ ਜਾਵਾਂ ਮੈਂ,
ਭਵਜਲ ਵਿੱਚੋਂ ਲੰਗ ਜਾਵਾਂ ਮੈਂ,
ਸਾਰੀ ਉਮਰਾਂ ਜਪੇ 'ਨਿਰਾਲਾ' ਮਾਲਾ ਨਾਮ ਪਿਰੋਈ ਨੂੰ।
ਮੈਂ ਭੰਵਰਾ ਤੇਰੇ ਚਰਨਾਂ ਦਾ ਪਰਧਾਨ ਕਰੋ ਖੁਸ਼ਬੋਈ ਨੂੰ।
ਤੇਰੇ ਸਹਾਰੇ ਜ਼ਿੰਦਗੀ ਮੇਰੀ ਫੁਲਾਂ 'ਚੋ ਲੱਭਦਾ ਢੋਈ ਨੂੰ।
***

# ਉਹ ਧਰਤੀ ਭਾਗਾਂ ਵਾਲੀ

ਉਹ ਧਰਤੀ ਭਾਗਾਂ ਵਾਲੀ ਏ ਜਿਥੇ ਸਾਧੂ ਚਰਨ ਟਿਕਾਉਂਦੇ ਆ।
ਉਹ ਥਾਂ ਸੁਹਾਨਾ ਬਣ ਜਾਂਦਾ ਪਏ ਵੇਦ ਪੁਰਾਨ ਸੁਣਾਉਂਦੇ ਆ।

ਸੱਚੀ ਸਾਧਨਾ ਹੋਵੇ ਜਿਸਦੀ ਸੁਰਤੀ ਰੱਬ ਨੂੰ ਮਿਲ ਜਾਵੇ,
ਐਸਾ ਉਹ ਨੂਰ ਦ੍ਰਿਸ਼ਟੀ ਦਾ ਜੇਕਰ ਹੀ ਸਭ ਨੂੰ ਮਿਲ ਜਾਵੇ,
ਦਰਸ਼ਨ ਬ੍ਰਹਮ ਗਿਆਨੀ ਦੇ ਸਭ ਦੁਨੀਆਂ ਵਾਲੇ ਚਾਹੁੰਦੇ ਆ।
ਉਹ ਧਰਤੀ ਭਾਗਾਂ ............

ਸੰਤ ਦੀ ਸ਼ੋਭਾ ਉੱਚੇ ਤੋਂ ਉੱਚੀ ਬਾਣੀ ਵਿੱਚ ਫਰਮਾਇਆ ਏ,
ਉਸ ਦੇ ਹੀ ਬੇੜੇ ਤਰ ਜਾਂਦੇ ਜੋ ਸ਼ਰਨ ਗੁਰੂ ਦੀ ਆਇਆ ਏ,
ਉਸਨੂੰ ਸੁਖ ਮਿਲਦੇ ਦੁਨੀਆਂ ਦੇ ਸ਼੍ਰੀ ਗ੍ਰੰਥ ਸਾਹਿਬ ਫਰਮਾਉਂਦੇ ਆ।
ਉਹ ਧਰਤੀ ਭਾਗਾਂ .............

ਸੰਤ ਗੁਰੂ ਵਿਚ ਫਰਕ ਕੋਈ ਨਹੀਂ ਇਹੋ ਮਨਣਾ ਚਾਹੀਦਾ,
ਉਸੇ ਦਾ ਨਾਮ ਰੱਬ ਆਖ ਲਵੋ ਇਹੋ ਕੰਮ ਕਮਾਈ ਦਾ,
ਨਾ ਡਿੱਠਾ ਨਾ ਨਜ਼ਰੀਂ ਆਇਆ ਗੁਰੂ ਪੀਰ ਸਮਝਾਉਂਦੇ ਆ।
ਉਹ ਧਰਤੀ ਭਾਗਾਂ ............

ਜੁੱਗ ਬੀਤ ਗਏ ਲੱਖ ਹਜ਼ਾਰਾਂ ਕਿਸੇ ਭੇਦ ਵੀ ਪਾਇਆ ਨਹੀਂ,
ਪੀਰ ਪੈਗੰਬਰ ਗੁਰੂ ਔਲੀਏ ਕਿਸੇ ਦੇ ਨਜ਼ਰੀਂ ਆਇਆ ਨਹੀਂ,
ਗੁਰੂ ਸਾਧ ਨੂੰ ਮਾਨੋ 'ਪੂਰਨ' ਭਵਜਲੋਂ ਪਾਰ ਲਗਾਉਂਦੇ ਆ।
ਉਹ ਧਰਤੀ ਭਾਗਾਂ ਵਾਲੀ ਏ ਜਿੱਥੇ ਸਾਧੂ ਚਰਨ ਟਿਕਾਉਂਦੇ ਆ।
***

# ਉਹਨਾਂ ਦੇ ਮੁਕਾਮ ਉੱਚੇ ਨੇ

ਨਾਮ ਜਪਦੇ ਜੱਗ ਵਿੱਚ ਜੇਹੜੇ, ਉਹਨਾਂ ਦੇ ਮੁਕਾਮ ਉੱਚੇ ਨੇ।
ਹੁੰਦੇ ਰੱਬ ਦੇ ਆਸ਼ਕ ਜੇਹੜੇ, ਉਹਨਾਂ ਦੇ ਮੁਕਾਮ ਉੱਚੇ ਨੇ।

ਰਹਿੰਦੇ ਮੌਲਾ ਦੇ ਕਰੀਬ ਬਚਨ ਕਰਦੇ ਅਜੀਬ,
ਉਹਨੂੰ ਕਰਦੇ ਅਮੀਰ ਜਿਹੜਾ ਨਾਮ 'ਚ ਗਰੀਬ,
ਰਹਿਣ ਰੌਣਕਾਂ ਉਹਨਾਂ ਦੇ ਸਦਾ ਵੇਹੜੇ, ਉਹਨਾਂ ਦੇ ਮੁਕਾਮ ਉਚੇ ਨੇ।
ਨਾਮ ਜਪਦੇ ਨੇ ਜੱਗ...........

ਜਿਹੜੇ ਸਾਧੂ ਮੁਸਕੀਂਨ ਕਰੇ ਰੱਬ ਵੀ ਯਕੀਨ,
ਲੋਕ ਆਉਂਦੇ ਨੇ ਦੁਆਰ ਮੇਲੇ ਲਗਦੇ ਹਸੀਨ,
ਮੇਟ ਦੇਂਦੇ ਨੇ ਚੁਰਾਸੀ ਵਾਲੇ ਗੇੜੇ, ਉਹਨਾਂ ਦੇ ਮੁਕਾਮ ਉੱਚੇ ਨੇ।
ਨਾਮ ਜਪਦੇ ਨੇ ਜੱਗ.............

ਧੰਨਾ ਪੀਪਾ ਤੇ ਕਬੀਰ ਸਦਨਾਂ ਨਾਮਦੇਵ ਪੀਰ,
ਕਰਦੇ ਰੱਬ ਨਾਲ ਗੱਲਾਂ, ਬਦਲ ਦੇਣ ਤਕਦੀਰ,
ਸੰਤਾਂ ਭੂਰੀ ਵਾਲਿਆਂ ਦੇ ਰਹੇ ਨੇ ਜੋ ਨੇੜੇ, ਉਨ੍ਹਾਂ ਦੇ ਮੁਕਾਮ ਉੱਚੇ ਨੇ।
ਨਾਮ ਜਪਦੇ ਨੇ ਜੱਗ............

ਈਸਰ ਸਿੰਘ ਸੰਤ ਪੱਕੇ ਮਹਿੰਦਰ ਸਿੰਘ ਸਭ ਦੇ ਸੱਕੇ,
ਪਿਆਰ ਸੰਗਤਾਂ ਦੇ ਸੰਗ, ਕਰਾ ਦੇਂਦੇ ਹੱਜ ਮੱਕੇ,
ਚਾੜਦੇ 'ਨਿਰਾਲਾ' ਝੱਟ ਨਾਮ ਵਾਲੇ ਬੇੜੇ ਉਨ੍ਹਾਂ ਦੇ ਮੁਕਾਮ ਉਚੇ ਨੇ।
ਨਾਮ ਜਪਦੇ ਨੇ ਜੱਗ.............
***

# ਯਾਦਾਂ ਸੀਨੇ ਸੰਗ ਲਾਈਆਂ

ਯਾਦਾਂ ਸੀਨੇ ਸੰਗ ਲਾਈਆਂ ਚੀਨੀ ਵਾਲਿਆ,
ਤੱਕ ਇਕ ਵਾਰ ਆਣਕੇ।
ਹਾਲ ਜੋਗਨਾਂ ਦੇ ਵਾਂਗਰਾਂ ਬਣਾ ਲਿਆ,
ਦੇ ਜਾ ਦੀਦਾਰ ਆਣਕੇ।

ਵਾਇਦਾ ਕਰਕੇ ਗਿਆ ਸੈ ਮਾਹੀ ਮੇਰਿਆ,
ਤੈਨੂੰ ਕੇਹੜੀਆ ਮੁਸੀਬਤਾਂ ਨੇ ਘੇਰਿਆ,
ਸਾਨੂੰ ਤੇਰੀਆਂ ਜੁਦਾਈਆਂ ਅੱਜ ਢਾਲਿਆ,
ਤੱਕ ਇੱਕ ਵਾਰ ਆਣ ਕੇ।
ਯਾਦਾਂ ਸੀਨੇ ਸੰਗ ਲਾਈਆਂ .............

ਤੇਰੇ ਬਿਨਾਂ ਮੈਂ ਹੋਈ ਫਿਰਦੀ ਸ਼ੁਦਾਈ ਵੇ,
ਜਰਾ ਦੱਸ ਸਾਡੀ ਯਾਦ ਕਿਉਂ ਨਾ ਆਈ ਵੇ,
ਤੇਰੇ ਸੋਹਣਿਆਂ ਖ਼ਿਆਲਾਂ ਪਿੱਛੇ ਲਾ ਲਿਆ,
ਤੱਕ ਇੱਕ ਵਾਰ ਆਣ ਕੇ।
ਯਾਦਾਂ ਸੀਨੇ ਸੰਗ ਲਾਈਆਂ............

ਮਾਹੀ ਤੇਰੇ ਬਿਨਾਂ ਜਿਉਣ ਦਾ ਨਾ ਹੱਜ ਵੇ,
ਦੋ ਸਦੀਆਂ ਗਈਆਂ ਨੇ ਰੱਖ ਲੱਜ ਵੇ,
ਹਰ ਵਾਰ ਈ ਬਹਾਰਾਂ ਨੇ ਅਕਾ ਲਿਆ,
ਦੇ ਜਾ ਦੀਦਾਰ ਆਣ ਕੇ।
ਯਾਦਾਂ ਸੀਨੇ ਸੰਗ ਲਾਈਆਂ ...........

ਸਭ ਸਖੀਆਂ ਬਹਾਰਾਂ ਨੇ ਮਨਾਉਂਦੀਆਂ,
ਚੋਭਾਂ ਲਾ ਕੇ ਸਗੋ ਸਾਨੂੰ ਤੜਫਾਉਂਦੀਆਂ,
ਦੱਸ ਭੀਲਨੀ ਨੂੰ ਰਾਮ ਕਿਉਂ ਭੁਲਾ ਲਿਆ,
ਤੱਕ ਇੱਕ ਵਾਰ ਆਣ ਕੇ।
ਯਾਦਾਂ ਸੀਨੇ ਸੰਗ ਲਾਈਆਂ ............

ਘੜੀ ਬਣ ਕੇ ਸੌ ਸਾਲ ਜਿੱਡੀ ਲੱਗਦੀ,
ਆ ਕੇ ਸੁਣ ਫ਼ਰਿਆਦ ਅੰਗ ਅੰਗ ਦੀ,
ਸਾਰੀ ਉਮਰਾਂ 'ਨਿਰਾਲਾ' ਹੈ ਧਿਆ ਲਿਆ,
ਤੱਕ ਇੱਕ ਵਾਰ ਆਣ ਕੇ।
ਹਾਲ ਜੋਗਨਾਂ ਦੇ ਵਾਂਗਰਾਂ ਬਣਾ ਲਿਆ,
ਦੇ ਜਾ ਦੀਦਾਰ ਆਣ ਕੇ।
***

# ਜ਼ਿੰਦਗੀ ਦੀ ਕੇਸਰ ਕਿਆਰੀ

ਮੁੰਡਾ ਇੱਕ ਗੱਭਰੂ ਵਿਹੜੇ 'ਚ ਖਲੋਤਾ ਸੀ।
ਘਰ ਵਿੱਚ ਪਤਨੀ ਤੇ ਦਾਦਾ ਅਤੇ ਪੋਤਾ ਸੀ।

ਪਤਨੀ ਤੋ ਛੋਟਾ ਮੋਟਾ ਹੋਇਆ ਨੁਕਸਾਨ ਸੀ।
ਵਧ ਘੱਟ ਆਖੀ ਜਾਵੇ ਹੋਇਆ ਪਰੇਸ਼ਾਨ ਸੀ।

ਦਾਦਾ ਉਹਨੂੰ ਪਿਆਰ ਦੇ ਸੀ ਨਾਲ ਸਮਝਾ ਰਿਹਾ।
ਐਨਾ ਦੱਸ ਬੇਟਾ ਕਾਹਨੂੰ ਗੁੱਸੇ ਵਿੱਚ ਆ ਰਿਹਾ।

ਗੁੱਸੇ ਵਿੱਚ ਪਤਨੀ ਦੀ ਗਲਤੀ ਸੁਣਾਨ ਲੱਗਾ।
ਬੁੱਲ੍ਹਾਂ ਵਿੱਚੋ ਦਾਦਾ ਵੇਖੋਂ ਮੁਸਕਰਾਨ ਲੱਗਾ।

ਦਾਦਾ ਕਹਿੰਦਾ ਬੇਟਾ ਧੋਬੀ ਤੇਰਾ ਕੇਹੜਾ ਏ।
ਘਰ ਬਾਰ ਸਾਫ਼ ਕਰੇ ਕੱਪੜੇ ਤੇ ਵੇਹੜਾ ਏ।

ਆਖਦਾ ਏ ਬੇਟਾ ਅੱਗੋਂ ਮੇਰੀ ਘਰਵਾਲੀ ਏ।
ਉਸ ਤੋਂ ਬਗ਼ੈਰ ਨਾ ਇਹ ਜੱਗ ਦੀ ਦਿਵਾਲੀ ਏ।

ਰਾਖਾ ਦੱਸ ਕੌਣ ਤੇਰਾ ਘਰ ਪਰਿਵਾਰ ਦਾ।
ਸਾਰਾ ਦਿਨ ਨੌਕਰੀ ਤੇ ਤੂੰ ਹੈਂ ਮੌਜਾਂ ਮਾਰਦਾ।

ਦੁਖ ਸੁਖ ਵਿੱਚ ਸੰਭਾਲੇ ਮਹਿਮਾਨ ਵੀ।
ਸੌਦਾ ਪੱਤਾ ਘਰਦਾ ਲਿਆਉਂਦੀ ਹੈ ਸਮਾਨ ਵੀ।

ਇੱਕ ਗੱਲ ਹੋਰ ਬੇਟਾ ਜਾਵਾਂ ਸਮਝਾਈ ਏ।
ਮਾਂ ਬਾਪ ਭਾਈ ਛੱਡ ਤੇਰੇ ਪਿੱਛੇ ਆਈ ਏ।

ਦਿਨ ਰਾਤ ਕਰਦੀ ਏ ਤੇਰੇ ਕੰਮਕਾਰ ਇਹ।
ਐਨਾ ਸਸਤਾ ਨੌਕਰ ਕਦੇ ਕੀਤਾ ਈ ਵਿਚਾਰ ਇਹ।

ਐਨੇ ਕੰਮਕਾਰ ਦੀ ਨਾ ਦਿਤੀ ਏ ਚਵਾਨੀ ਵੀ।
ਤੈਨੂੰ ਭੇਟਾ ਕਰ ਛੱਡੀ ਆਪਣੀ ਜਵਾਨੀ ਵੀ।

ਸਾਰੇ ਕੰਮਕਾਰ ਤੇਰੇ ਕਰੇ ਦਿਲੋਂ ਜਾਣ ਕੇ।
ਬਾਲ ਬੱਚੇ ਸਾਂਭੇ ਤੇਰੇ ਆਪਣੇ ਪਛਾਣ ਕੇ।

ਪਤਨੀ ਦੀ ਗਲਤੀ ਨਜ਼ਰ ਤੈਨੂੰ ਆਈ ਏ।
ਟੁੱਟਿਆ ਗਿਲਾਸ ਇੱਕ ਰੌਲੀ ਐਨੀ ਪਾਈ ਏ।

ਰੱਬ ਵੱਲੋ ਤੋਹਫ਼ਾ ਇਹ ਮਿਲਿਆ ਪਿਆਰ ਦਾ।
ਇਹਦੇ ਬਿਨਾਂ ਕੰਮ ਨਹੀਂ ਚੱਲੇ ਸੰਸਾਰ ਦਾ।

ਸੌਂਗੀ ਆਖੇ ਪੋਤਾ ਦਾਦੇ ਬਖ਼ਸ਼ ਦਿੱਤਾ ਨੂਰ ਸੀ।
ਕਾਲਖ ਅਗਿਆਨਤਾ ਦੀ ਕਰ ਦਿੱਤੀ ਦੂਰ ਸੀ।

'ਪੂਰਨ' ਬਜ਼ੁਰਗਾਂ ਦੀ ਮੱਤ ਲਉ ਜ਼ਰੂਰ ਜੀ।
ਕੇਸਰ ਕਿਆਰੀ ਹੋਵੇ ਜੀਵਨ ਭਰਪੂਰ ਜੀ।

***

## ਆ ਕੇ ਤੇਰੇ ਦਰਬਾਰ 'ਚੋਂ

ਸਤਿਗੁਰੂ ਜੀ ਸਭ ਕੁਝ ਮਿਲ ਜਾਂਦਾ ਆ ਕੇ ਤੇਰੇ ਦਰਬਾਰ 'ਚੋਂ।
ਮਨ ਮਰਜੀ ਹਾਸਿਲ ਕਰ ਲੈਂਦੇ ਤੇਰੇ ਚਰਨਾਂ ਦੇ ਪਿਆਰ 'ਚੋਂ।

ਉਹਦੇ ਭਾਗ ਜਾਗ ਜਾਂਦੇ ਜਿਹਨੂੰ ਮਿਲੇ ਤੇਰੀ ਦੀਦ,
ਜਦੋਂ ਲਾਵੇ ਕਸਵੱਟੀ ਉਹੀ ਬਣ ਜਾਏ ਮਰੀਦ,
ਆਵੇ ਨਾਮ ਦੀ ਸੁਗੰਧੀ ਚਿਹਰੇ ਤੇਰੇ ਗੁਲਜ਼ਾਰ 'ਚੋਂ।
ਸਤਿਗੁਰੂ ਜੀ.............

ਪੂਰਾ ਗੁਰੂ ਸਮਰੱਥ ਰਾਹ ਸੱਚ ਦੀ ਦਿਖਾਵੇ,
ਭੁੱਲੇ ਦੁਨੀਆਂ ਦੇ ਲੋਕੋਂ ਥੋਡੀ ਸਮਝ ਨਾ ਆਵੇ,
ਝੋਲ ਭਰ ਭਰ ਲੈ ਜੋ ਲੋਕੋ ਇਸ ਨਾਮ ਦੇ ਭੰਡਾਰ 'ਚੋਂ।
ਸਤਿਗੁਰੂ ਜੀ..................

ਲਾਂਦੇ ਸੱਚ ਵਾਲੇ ਪਾਸੇ ਕੰਮ ਕੂੜ ਛੁੱਟ ਜਾਂਦੇ,
ਜਿਹੜੇ ਜਨਮਾਂ ਦੇ ਭੁੱਲੇ ਉਹੋ ਮੰਜ਼ਿਲਾਂ ਨੂੰ ਪਾਂਦੇ,
ਉਹਨੂੰ ਸਾਰੇ ਸੁਖ ਮਿਲ ਜਾਂਦੇ ਉੱਚੇ ਮਾਇਆ ਸੰਸਾਰ 'ਚੋਂ।
ਸਤਿਗੁਰੂ ਜੀ ............

ਉਹਨੂੰ ਸ਼ਾਂਤੀ ਮਿਲ ਜਾਵੇ ਜਿਨੂੰ ਲੱਭਦੇ ਨੇ ਦੇਵ,
ਰੱਬ ਉਹਨਾਂ ਕੋਲੇ ਵੱਸੇ ਜੇਹੜੇ ਕਰਦੇ ਨੇ ਸੇਵ,
ਵੇਖੇ ਹੈਣ ਕਰਿਸ਼ਮੇ ਅੱਖੀਂ ਜਗਜੀਤ ਗੁਰੂ ਉਪਕਾਰ 'ਚੋਂ।
ਸਤਿਗੁਰੂ ਜੀ.............

ਜਿਹਨੂੰ ਬਣੇ ਵਿਸ਼ਵਾਸ ਉਹਦੀ ਵਿਗੜੀ ਸਵਾਰੇ,
ਜਿਹੜੇ ਕੰਗਲੇ ਸੁਦਾਮੇ ਬਖਸ਼ੇ ਮਹਿਲ ਮੁਨਾਰੇ,
ਗੁਰੂ ਨਾਨਕ ਦੀ 'ਪੂਰਨ' ਜੋਤੀ ਸਮਝੇ ਜੋ ਦੀਦਾਰ ਚੋਂ।
ਸਤਿਗੁਰੂ ਜੀ..................
***

# ਨਸ਼ੇ ਤੋ ਤੋਬਾ

ਇੱਕ ਸ਼ਰਾਬੀ ਬਗੀਚੀ ਦੇ ਵਿੱਚ ਆਇਆ ਸੀ।
ਫੁੱਲ ਕਈ ਤਰ੍ਹਾਂ ਦੇ ਵੇਖ ਮੁਸਕਰਾਇਆ ਸੀ।

ਸੋਹਣਾ ਜੇਹਾ ਫੁੱਲ ਤੋੜ ਨੱਕ ਨਾਲ ਲਾਉਂਦਾ ਏ।
ਸ਼ਰਾਬ ਦੀ ਗੰਦੀ ਬੋ ਫੁੱਲ ਨੂੰ ਸੁੰਘਾਉਂਦਾ ਏ।

ਫੁੱਲ 'ਚੋਂ ਸੁਗੰਧੀ ਹੈਸੀ ਲਈ ਉਸ ਰੱਜ ਕੇ।
ਦਿਲ ਉਹਦਾ ਘਾਇਲ ਤੀਰ ਫੁੱਲ ਵੱਜਕੇ।

ਜ਼ਖਮੀ ਸੀ ਦਿਲ ਉਹਦਾ ਜੋਰ ਨਾਲ ਰੋਣ ਲੱਗਾ।
ਦਿਲ ਨੂੰ ਤੀਰ ਵੱਜਾ ਫੁੱਲ ਨੂੰ ਵਖੌਣ ਲੱਗਾ।

ਮੈਂ ਤੈਨੂੰ ਗੰਦੀ ਬੋ ਦਿੱਤੀ ਸੀ ਸ਼ਰਾਬ ਦੀ।
ਬਦਲੇ 'ਚ ਤੂੰ ਦਿੱਤੀ ਖੁਸ਼ਬੂ ਗੁਲਾਬ ਦੀ।

ਬਿਲਕੁਲ ਤੂੰ ਗੁੱਸਾ ਵੀ ਮਨਾਇਆ ਨਹੀਂ।
ਧੰਨ ਹੈ ਤੂੰ ਫੁੱਲਾਂ ਜਰਾ ਮੱਥੇ ਵੱਟ ਪਾਇਆ ਨਹੀਂ।

ਫੁੱਲ ਆਖੇ ਵੀਰਾ ਤੂੰ ਦਿੱਤਾ ਤੇਰੇ ਕੋਲ ਜੋ।
ਮੈਂ ਖੁਸ਼ਬੂ ਦਿਤੀ ਹੈ ਸੀ ਮੇਰੇ ਕੋਲ ਜੋ।

ਕਰ ਗਿਆ ਚੁੱਪ ਝੱਟ ਡਾਡਾਂ ਸੀ ਜੋ ਮਾਰਦਾ।
ਛੱਡ ਦਿਆਂ ਨਸ਼ਿਆ ਨੂੰ ਦਿਲ 'ਚ ਵਿਚਾਰਦਾ।

ਦਿਲ ਵਿੱਚ ਆਣ ਕੇ ਫੁੱਲ ਮਾਰੀ ਸੱਟ ਸੀ।
ਨਸ਼ੇ ਨੂੰ 'ਨਿਰਾਲਾ' ਤੋਬਾ ਆਖ ਦਿੱਤੀ ਝੱਟ ਸੀ।

***

## ਇੱਕ ਵਾਰ ਗੁਰੂ ਜੀ

ਇੱਕ ਵਾਰ ਗੁਰੂ ਜੀ ਦਰਿਆ ਉਤੇ ਗਏ ਸੀ।
ਅਸਾਂ ਵੀ ਹੋ ਪਾਰ ਜਾਣਾ ਮਲਾਹ ਨੂੰ ਕਹਿ ਰਹੇ ਸੀ।

ਸੈਦਾ ਕਹਿੰਦਾ ਗੁਰੂ ਜੀ ਬੜੇ ਹੀ ਪਿਆਰ ਨਾਲ।
ਸਵਾਰੀਆਂ ਨੂੰ ਪਰਾਂ ਕਰ ਬਿਠਾਵੇ ਸਤਿਕਾਰ ਨਾਲ।

ਭਰ ਗਿਆ ਪੂਰ ਸੀ ਤੇ ਬੇੜਾ ਫੇਰ ਚੱਲਿਆ।
ਲਾ ਕੇ ਕਿਨਾਰੇ ਬੇੜਾ ਸੈਦੇ ਆਣ ਠੱਲਿਆ।

ਸਾਰੀਆ ਸਵਾਰੀਆਂ ਨੇ ਪੈਸੇ ਦਿਤੇ ਝੱਟ ਸੀ।
ਗੁਰੂ ਜੀ ਨੇ ਮੋਹਰ ਦਿੱਤੀ ਸੈਦੇ ਤਾਈ ਫੱਟ ਸੀ।

ਸੈਦਾ ਆਖੇ ਗੁਰੂ ਜੀ ਮੈਂ ਹੋਇਆ ਧੰਨ ਧੰਨ ਜੀ।
ਇੱਕ ਮੇਰੀ ਬੇਨਤੀ ਤੁਸੀਂ ਲਵੋ ਹੋਰ ਮੰਨ ਜੀ।

ਮੈਂ ਦਰਿਆ ਵਿੱਚੋਂ ਤੁਸਾਂ ਨੂੰ ਕੀਤਾ ਪਾਰ ਜੀ।
ਜ਼ਿੰਦਗੀ ਦੀ ਪਾਰ ਨਈਆ ਕਰਦੋ ਦਾਤਾਰ ਜੀ।

ਗੁਰੂ ਜੀ ਨੇ ਕਹਿਣ ਲੱਗੇ ਸੂਰਮਾਂ ਦਲੇਰ ਤੂੰ।
ਇੱਕੀ ਬੰਦੇ ਲੈਕੇ ਆਇਆ ਪਾਰ ਇੱਕੋ ਵੇਰ ਤੂੰ।

ਸ਼੍ਰੀ ਦਸ਼ਮੇਸ਼ ਕਹਿੰਦੇ ਤੇਰੇ ਗਿਣਾ ਉਪਕਾਰ ਮੈਂ।
ਇੱਕੀ ਕੁਲਾਂ ਤੇਰੀਆਂ ਦਿੱਤੀਆਂ ਨੇ ਤਾਰ ਮੈਂ।

ਵਰ ਪਾਕੇ ਗੁਰੂ ਜੀ ਤੋਂ ਖੁਸ਼ ਸੈਦਾ ਯਾਰ ਸੀ।
ਜ਼ਿੰਦਗੀ ਦੇ ਸਾਗਰਾਂ 'ਚੋਂ ਕਰ ਦਿਤਾ ਪਾਰ ਸੀ।

ਯਾਰੜੇ ਦਾ ਸੱਥਰ ਚੰਗਾ ਦਿਨ ਰਾਤ ਗਾਉਂਦਾ ਸੀ।
ਬਾਜਾਂ ਵਾਲਾ ਮਾਹੀ 'ਪੂਰਨ' ਦਿਲ 'ਚ ਵਸਾਉਂਦਾ ਸੀ।
***

# ਅਸਲੀ ਧਨ ਕਮਾ ਲੈ ਬੰਦੇ

ਅਸਲੀ ਧਨ ਕਮਾ ਲੈ ਬੰਦੇ, ਅਸਲੀ ਧਨ ਕਮਾ ਲੈ।
ਜੋ ਜਾਵੇਗਾ ਨਾਲ ਅਗੇਰੇ, ਆਪਣੇ ਵਿੱਚ ਸਮਾ ਲੈ।

ਮਾਰ ਮਾਰਕੇ ਠੱਗੀਆਂ ਇੱਥੇ ਜੇਹੜਾ ਧਨ ਕਮਾਵੇ,
ਰਹਿ ਜਾਵੇਗਾ ਇਸ ਜਗਤ ਵਿੱਚ ਖਾਲੀ ਹੱਥੀਂ ਜਾਵੇ,
ਕਿਉਂ ਕਰਦਾ ਏ ਹੇਰਾ ਫੇਰੀਆਂ, ਇਸ ਮਨ ਨੂੰ ਸਮਝਾ ਲੈ।
ਅਸਲੀ ਧਨ ਕਮਾ ਲੈ ਬੰਦੇ..........

ਪਲ ਪਲ ਉਤੇ ਝੂਠ ਬੋਲਦਾ ਧਨ ਰਿਸ਼ਵਤ ਦਾ ਖਾਵੇਂ,
ਆਪ ਬਣੇ ਮਤਵਾਲਾ ਸੱਜਣਾ ਰੱਬ ਨੂੰ ਭੁੱਲਦਾ ਜਾਵੇਂ,
ਵੇਖ ਪਰਾਈਆਂ ਬਹੂ ਬੇਟੀਆਂ ਮਨਵਾਂ ਨੇਕ ਬਣਾ ਲੈ।
ਅਸਲੀ ਧਨ ਕਮਾ ਲੈ ਬੰਦੇ...........

ਟੈਕਸ ਦੀ ਹੈ ਚੋਰੀ ਕਰਦਾ ਇਹ ਵੀ ਹੈ ਧਨ ਕਾਲਾ,
ਜੋ ਕਰ ਲੈਂਦੇ ਸ਼ੁੱਧ ਹਿਰਦੇ ਨੂੰ ਉਹ ਦਿਲ ਹੈ ਮਤਵਾਲਾ,
ਸਾਸ ਗਿਰਾਸੇ ਸਿਮਰਨ ਕਰਕੇ ਬੇੜਾ ਪਾਰ ਲੰਘਾ ਲੈ।
ਅਸਲੀ ਧਨ ਕਮਾ ਲੈ ਬੰਦੇ.............

ਬੇਈਮਾਨੀ ਦਾ ਧਨ ਕਮਾਇਆ ਖਾਂਦੇ ਬੱਚੇ ਤੇਰੇ,
ਕੋਈ ਲੰਗੜਾ ਕੋਈ ਕਾਣਾ ਨਜ਼ਰੀਂ ਆਉਂਦੇ ਚਿਹਰੇ,
ਰੋਗ ਮੁਕਦਮੇ ਘੇਰੀ ਰੱਖਣ 'ਪੂਰਨ' ਹਿਸਾਬ ਲਗਾ ਲੈ।
ਅਸਲੀ ਧਨ ਕਮਾ ਲੈ ਬੰਦੇ..............

ਰਾਮ ਨਾਮ ਦਾ ਸਿਮਰਨ ਤੈਨੂੰ ਵੱਡਾ ਧਨੀ ਬਣਾਵੇ,
ਜੋ ਮਾਇਆ ਵਿੱਚ ਅੰਨਾ ਬੋਲਾ ਉਹ ਕੰਗਾਲ ਕਹਾਵੇ,
ਮੁੱਕ ਜਾਣ ਸਭ ਝਗੜੇ ਝੇੜੇ, ਸੱਚਾ ਨਾਮ ਧਿਆ ਲੈ।
ਅਸਲੀ ਧਨ ਕਮਾ ਲੈ ਬੰਦੇ.............

ਹੱਕ ਹਲਾਲ ਦੀ ਰੋਟੀ ਤੇਰੀ ਤੋੜ ਦਿਊ ਦੁੱਖ ਸਾਰੇ,
ਭਵਸਾਗਰ ਦੇ ਵਹਿਣਾ ਵਿੱਚੋਂ ਪਹੁੰਚੇ ਸਹਿਜ ਕਿਨਾਰੇ,
ਜੋ ਸ਼੍ਰਿਸ਼ਟੀ ਨੂੰ ਸਾਜਨ ਵਾਲਾ ਉਸ ਨੂੰ ਮਨ ਵਸਾ ਲੈ।
ਅਸਲੀ ਧਨ ਕਮਾ ਲੈ ਬੰਦੇ ................

***

## ਪ੍ਰਕਾਸ਼ ਦਿਨ

ਖੁਸ਼ੀਆਂ ਮਨਾਈਏ ਆਉ ਰਲ ਮਿਲ ਸਾਰੇ।
ਪ੍ਰਕਾਸ਼ ਦਿਨ ਗੁਰੂ ਉਦੈ ਸਿੰਘ ਦਾ ਪਿਆਰੇ।

ਨੱਚੋ ਟੱਪੋ ਗਾਵੋਂ, ਪੈਰ ਧਰਤੀ ਨਾ ਲਾਵੋ।
ਇੱਕ ਮਿਕ ਹੋਕੇ, ਦਿਨ ਗੁਰਾਂ ਦਾ ਮਨਾਵੋ।
ਨਾਮ ਦੀ ਸੁਗੰਧੀ ਵਿੱਚ ਆਉਣ ਪਏ ਨਜ਼ਾਰੇ।
ਖੁਸ਼ੀਆਂ ਮਨਾਈਏ..........

ਦੇਵ ਫੁੱਲ ਬਰਸਾਉਣ, ਰੁੱਤ ਆਈ ਮਿੱਠੀ ਸਾਉਣ,
ਜਿਵੇਂ ਖੁਸ਼ ਮੁਟਿਆਰਾਂ, ਪੀਂਘਾ ਪਿੱਪਲਾਂ 'ਤੇ ਪਾਉਣ,
ਨਾਮ ਦੀ ਲਗਣ ਵਿੱਚ ਵਰ੍ਹਨ ਫੁਹਾਰੇ।
ਖੁਸ਼ੀਆਂ ਮਨਾਈਏ ..............

ਸਤਿਸੰਗ ਵਿੱਚ ਜਾਕੇ ਮਨ ਆਪਣੇ ਟਿਕਾ ਕੇ,
ਰਹਿਮਤਾਂ ਦੀ ਨਿਗਾਹ ਉੱਤੇ ਆਪਣੇ ਪੁਆ ਕੇ,
ਸਾਹਿਬ ਸੱਚੇ ਦਰਬਾਰ ਵਿੱਚ ਜਾਵੋ ਸਤਿਕਾਰੇ।
ਖੁਸ਼ੀਆ ਮਨਾਈਏ...........

ਸਤਿਗੁਰੂ ਜਗਜੀਤ ਸਾਰੀ ਦੁਨੀਆਂ ਦੇ ਮੀਤ,
ਹੱਥ ਸਿਰ ਉਤੇ ਰੱਖ ਬਣ ਗਏ ਮਨ ਮੀਤ,
ਫੁੱਲ ਲਾਇਆ ਦਸਤਾਰ ਜੱਗ ਰੋਸ਼ਨੀ ਖਿਲਾਰੇ।
ਖੁਸ਼ੀਆਂ ਮਨਾਈਏ.............

ਏਹਦੇ ਐਸੇ ਉਪਕਾਰ ਹੈਣ ਗਿਣਤੀ ਤੋਂ ਬਾਹਰ,
ਜਿਹੜੇ ਕਰਦੇ ਨੇ ਵਾਰ ਮਾਫ਼ ਕਰਨ ਬਾਰ ਬਾਰ,
ਵਾਰ ਵਾਰ ਚਾਹਵਾਂ 'ਪੂਰਨ' ਕਰ ਲਾਂ ਦੀਦਾਰੇ।
ਖੁਸ਼ੀਆਂ ਮਨਾਈਏ ..............
***

## ਤੂੰ ਚੰਦਨ ਮੈਂ ਬਾਂਸ ਪਿਆਰੇ

ਤੂੰ ਚੰਦਨ ਮੈਂ ਬਾਂਸ ਪਿਆਰੇ, ਪਾਸ ਮੈਂ ਤੇਰੇ ਰਹਿੰਦਾ ਹਾਂ।
ਤੂੰ ਸਰਗੁਣ ਮੈਂ ਨਿਰਗੁਣ ਪਾਪੀ, ਨੇੜੇ ਹੋ ਕੇ ਬਹਿੰਦਾ ਹਾਂ।

ਹੇ ਪੂਰੇ ਗੁਰ ਊਣਾ ਹਾਂ ਮੈਂ, ਕਰਦਾ ਪਿਆ ਅਰਜੋਈ,
ਭਰ ਦੇਵੋ ਇਹ ਖਾਲੀ ਭਾਂਡਾ, ਲਾਵੋ ਐਸੀ ਢੋਈ,
ਤੂੰ ਪਾਰਸ ਮੈਂ ਸੜਿਆ ਲੋਹਾ, ਮਨ ਮਰਜੀ ਕਰ ਖਹਿੰਦਾ ਹਾਂ।
ਤੂੰ ਚੰਦਨ ਮੈਂ ਬਾਂਸ..............

ਦੁਵਿਧਾ ਦੁੱਖ ਦਲਿਦਰ ਸਾਰੇ, ਨਫ਼ਰਤ ਵਰਕੇ ਪਾੜੋ,
ਮੋਮਬੱਤੀਆਂ ਦਾ ਚਾਨਣ ਕਾਹਦਾ, ਗਿਆਨ ਦਾ ਸੂਰਜ ਚਾੜ੍ਹੋ,
ਬਣ ਜਾਵਾਂ ਮੈਂ ਸੇਵਾ ਕਾਬਿਲ, ਭਾਈ ਘਨੱਈਆ ਕਹਿੰਦਾ ਹਾਂ।
ਤੂੰ ਚੰਦਨ ਮੈਂ ਬਾਂਸ...............

ਸੁੱਕੀ ਧਰਤੀ ਰਹਿਮਤ ਕਰਕੇ, ਨਾਮ ਦਾ ਮੀਂਹ ਵਰਸਾਵੋ,
ਬੜੇ ਚਿਰਾਂ ਤੋਂ ਪਿਆ ਤਰਸਦਾ, ਖੁੱਲ੍ਹੇ ਦਰਸ਼ ਦਿਖਾਵੋ,
ਮਾਫ਼ ਹੋਣ ਸਭ ਪਾਪ ਜਿਸਮ ਦੇ, ਵਿੱਚ ਕੁਠਾਲੀ ਪੈਂਦਾ ਹਾਂ।
ਤੂੰ ਚੰਦਨ ਮੈਂ ਬਾਂਸ.................

ਹੇ ਸਤਿਗੁਰੂ ਹੋ ਸਭ ਦੇ ਮਾਲਕ ਵਾਗ ਡੋਰ ਹੱਥ ਤੇਰੇ,
ਦਿਲਾਂ ਦੀਆਂ ਜਾਣਨ ਹਾਰ ਪ੍ਰੀਤਮ ਜਾਣਦਾ ਜੋ ਦਿਲ ਮੇਰੇ,
ਕਰ ਦੇਵੋ ਅੱਜ ਪਾਰ ਉਤਾਰਾ, ਤਾਈਓਂ ਤਰਲੇ ਲੈਂਦਾ ਹਾਂ।
ਤੂੰ ਚੰਦਨ ਮੈਂ ਬਾਂਸ..............

ਇਹ ਜੱਗ ਜਿਵੇਂ ਮੁਸਾਫ਼ਿਰਖਾਨਾ, ਚਾਰ ਦਿਨਾਂ ਦੀ ਫੇਰੀ,
ਖੱਟ ਜਾਵਾਂ ਕੁੱਝ ਲਾਹ ਜਗਤ ਵਿੱਚ ਲੱਗਿਆ ਚਰਨੀਂ ਤੇਰੀ,
ਬਖਸ਼ੋ 'ਪੂਰਨ' ਜਗਤ ਜਲੰਦਾ, ਮੁੜ ਕੇ ਚਰਨੀ ਢਹਿੰਦਾ ਹਾਂ।
ਤੂੰ ਚੰਦਨ ਮੈਂ ਬਾਂਸ..............

***

# ਤੋਪਾਂ ਅੱਗੇ ਉਡਦੇ ਦਲੇਰ ਸੂਰਮੇ

ਦੇਸ਼ ਹੋਇਆ ਸੀ ਗੁਲਾਮ,
ਗਊਆਂ ਹੋਣ ਕਤਲੇਆਮ,
ਰੋਹ ਵਿਚ ਆਏ ਕੂਕੇ ਫੇਰ ਸੂਰਮੇ।
ਤੋਪਾਂ ਅੱਗੇ ਉਡਦੇ ਦਲੇਰ ਸੂਰਮੇ।

ਚੇਹਰਿਆਂ 'ਤੇ ਮਾਰਦੀ ਸੀ ਲਾਲੀ ਚਮਕਾਰੇ,
ਮੌਤ ਸੰਗ ਫੇਰੇ ਲੈਣ ਆਏ ਸੀ ਕੁਆਰੇ,
ਬੜੇ ਹੌਂਸਲੇ ਬੁਲੰਦ, ਡੋਬ ਗੋਰਿਆਂ ਦਾ ਚੰਦ,
ਚਾੜ੍ਹਦੇ ਨੇ ਵੇਖ ਲਉ ਸਵੇਰ ਸੂਰਮੇ।
ਤੋਪਾਂ ਅੱਗੇ ਉਡਦੇ ਦਲੇਰ ਸੂਰਮੇ।

ਸੱਤ ਸੱਤ ਸੂਰਮੇ ਸੀ ਤੋਪਾਂ ਅੱਗੇ ਆਂਵਦੇ,
ਛਾਤੀਆਂ 'ਚ ਗੋਲੇ ਵੱਜ ਬੋਟੀਆਂ ਉਡਾਂਵਦੇ,
ਹੁੰਦੀ ਧਰਤੀ ਸੀ ਲਾਲ ਜਿਵੇਂ ਡੋਲ੍ਹਿਆ ਗੁਲਾਲ।
ਆਈ ਜਾਂਦੇ ਜੋਸ਼ ਵਿੱਚ ਸ਼ੇਰ ਸੂਰਮੇ।
ਤੋਪਾਂ ਅੱਗੇ ਉਡਦੇ ਦਲੇਰ ਸੂਰਮੇ।

ਗੋਰਿਆਂ ਨੇ ਲੋਕ ਕੀਤੇ 'ਕੱਠੇ ਸੀ ਬਥੇਰੇ,
ਦਹਸ਼ਿਤ ਵਖਾਉਣ ਲਈ ਚਾਰੋ ਹੀ ਚੁਫੇਰੇ,
ਲੋਕ ਪਾਉਂਦੇ ਵੈਣ, ਮੂੰਹੋਂ ਤੋਬਾ ਤੋਬਾ ਕਹਿਣ,
ਦੇਸ਼ ਕਰਨਗੇ ਆਜ਼ਾਦ ਬਿਨਾਂ ਦੇਰ ਸੂਰਮੇ।
ਤੋਪਾਂ ਅੱਗੇ ਉਡਦੇ ਦਲੇਰ ਸੂਰਮੇ।

ਮਾਰ ਮਾਰ ਛਾਲਾਂ ਸਿੰਘ ਅੱਗੇ ਆ ਖਲੋਂਦੇ,
ਜੋੜ ਕੇ ਇੱਟਾਂ ਦੀ ਢੇਰੀ ਤੋਪ ਮੇਚ ਆਉਂਦੇ,
ਕਿਤੇ ਸਿਰ ਡਿੱਗੇ ਬਾਂਹ, ਲੋਕ ਮਾਰਦੇ ਸੀ ਧਾਂਹ,
ਡੱਕਦੇ ਸੀ ਜ਼ੁਲਮੀ ਹਨੇਰ ਸੂਰਮੇ।
ਤੋਪਾਂ ਅੱਗੇ ਉਡਦੇ ਸੀ ਦਲੇਰ ਸੂਰਮੇ।

ਕਰਨਾ ਆਜ਼ਾਦ ਹਿੰਦ ਬੋਲਦੇ ਜੈਕਾਰੇ,
ਵੇਖਦੇ ਜੋ ਲੋਕ ਗਸ਼ ਖਾਂਦੇ ਸੀ ਵਿਚਾਰੇ,
ਹੋਇਆ ਕਾਵਨ ਹੈਰਾਨ, ਕੈਸੇ 'ਪੂਰਨ' ਜਵਾਨ,
ਪੈਂਹਠ ਉੱਡ ਗਏ ਸੀ ਕੋਟਲੇ ਮਲੇਰ ਸੂਰਮੇ।
ਤੋਪਾਂ ਅੱਗੇ ਉਡਦੇ ਦਲੇਰ ਸੂਰਮੇ।
***

## ਸੌ ਰੁਪਏ

ਆਕੇ ਗੁਰੂ ਕਲਾਸ ਵਿੱਚ ਕੁਰਸੀ ਉਤੇ ਬਹਿੰਦੇ।
ਬੜੇ ਨਾਲ ਪਿਆਰ ਦੇ ਬੱਚਿਆਂ ਤਾਈ ਕਹਿੰਦੇ।

ਜੇਕਰ ਸੌ ਸੌ ਦਮੜੇ ਤੁਸਾਂ ਨੂੰ ਦਿੱਤੇ ਜਾਣ।
ਸਭ ਤੋਂ ਪਹਿਲਾ ਦੱਸੋ ਲਵੋਂਗੇ ਕੀ ਸਮਾਨ।

ਇੱਕ ਆਖਦਾ ਚਾਕਲੇਟ, ਦੂਜਾ ਆਖੇ ਲੱਡੂ।
ਤੀਜਾ ਕਹਿੰਦਾ ਲਊਂ ਸਪਾਰੀ, ਚੌਥਾ ਖੰਡ ਦੇ ਡੱਡੂ।

ਏਸੇ ਤਰ੍ਹਾਂ ਸਾਰਿਆਂ ਆਪਣੀ ਮੰਗ ਸੁਣਾਈ।
ਮੁੰਡਾ ਇੱਕ ਵਿਚਾਰਾ ਅੰਦਰੋਂ ਹੋਇਆ ਝਾਈਂ ਮਾਂਈ।

ਬੈਠਾ ਦਿਲ ਵਿੱਚ ਸੋਚਦਾ ਸੀ ਗ਼ਮਾਂ ਵਿੱਚ ਚੂਰ,
ਮਾਸਟਰ ਪੁੱਛੇ ਦੱਸਿਆ ਨਹੀਂ ਗ਼ਮੀ ਤੇ ਨਾ ਗਰੂਰ।

ਮੁੰਡਾ ਆਖੇ ਗੁਰੂ ਜੀ ਮੈਂ ਹਾਂ ਬੜਾ ਗਰੀਬ,
ਮੰਮੀ ਸੀਵੇਂ ਕੱਪੜੇ ਮੈਂ ਹਾਂ ਬੜਾ ਬੇਨਸੀਬ।

ਭਾਂਡੇ ਮਾਂਝੇ ਬੁਹਾਰੀ ਫੇਰੇ ਘਰਾਂ 'ਚ ਕਰੇ ਸਫਾਈ।
ਨਿਗਾਹ ਉਸਦੀ ਘੱਟ ਹੋ ਗਈ ਮੈਨੂ ਜਾਏ ਪੜ੍ਹਾਈ।

ਪਹਿਲਾਂ ਮੰਮੀ ਜੀ ਨੂੰ ਲੈਕੇ ਦਿਆਂਗਾ ਐਨਕ,
ਇੱਕ ਵਿਸ਼ਵਾਸ ਮੰਮੀ ਨੂੰ ਪੜ੍ਹਕੇ ਬਣਾਂਗਾ ਸੈਨਿਕ।

ਦੇਸ਼ ਦੀ ਰਾਖੀ ਕਰੇਗਾ ਹੋਕੇ ਪੁੱਤ ਜਵਾਨ।
ਕਤਰਾਂ ਕਤਰਾਂ ਦੇਸ਼ ਤੋਂ ਹੋਵੇਗਾ ਕੁਰਬਾਨ।

ਐਨਕ ਤੇਰਾ ਡੈਡੀ ਲੈ ਦਿਊ ਤੂੰ ਕਿਉਂ ਮਜਬੂਰ।
ਡੈਡੀ ਮੇਰੇ ਗਏ ਗੁਰੂ ਜੀ ਇਸ ਦੁਨੀਆਂ ਤੋਂ ਦੂਰ।

ਸੁਣਕੇ ਗੱਲ ਦਰਦੀਲੀ ਕਿਆ ਤੇਰੀ ਤਕਦੀਰ।
ਮਾਸਟਰ ਦੇ ਵੀ ਨੈਣਾਂ ਵਿੱਚੋ ਟਪਕ ਆਇਆ ਨੀਰ।

ਮੁੰਡੇ ਤਾਈ ਮਾਸਟਰ ਜੀ ਨੇ ਸੌ ਰੁਪਏ ਦਿੰਦੇ।
ਜਦੋਂ ਹੋਣਗੇ ਦੇ ਦੇਵੀਂ ਮੂੰਹੋਂ ਉਧਾਰੇ ਕਹਿੰਦੇ।

ਜਾਨ ਤੋੜ ਕੇ ਉਸ ਮੁੰਡੇ ਨੇ ਕਰੀ ਪੜਾਈ ਪੂਰੀ।
ਜਦੋਂ ਬਦਲ ਦੀ ਕਿਸਮਤ ਉਦੋਂ ਖਾਕੀ ਬਣਦੇ ਨੂਰੀ।

ਘਰ ਮਾਲਿਕ ਦੇ ਘਾਟਾ ਨਹੀਂ ਕੋਈ ਨਾ ਰਮਜਾਂ ਬੂਝੇ।
ਨਜ਼ਰ ਸਵੱਲੀ ਮੌਲਾ ਕਰਦਾ ਉਗਦੇ ਉਸਦੇ ਭੁੱਜੇ।

ਪੇਪਰਾਂ ਦੇ ਵਿੱਚ ਨੰਬਰ ਪਹਿਲਾਂ ਲੱਗ ਗਿਆ ਸੀ ਡੀ.ਸੀ.।
ਡੀ. ਸੀ. ਲਗਣ ਵਾਲੀ ਉਕਾਤ ਉਸਦੀ ਤੇ ਕੀ ਸੀ।

ਕਈ ਸਾਲਾਂ ਤੋ ਇੱਕ ਪਿੰਡ ਵਿੱਚ ਡੀ.ਸੀ. ਫੇਰਾ ਪਾਇਆ।
ਸਾਰੇ ਪਿੰਡ ਦਾ ਪ੍ਰੋਗਰਾਮ ਸੀ ਤਾਹੀਂ ਗਿਆ ਬਲਾਇਆ।

ਉਹੀ ਮਾਸਟਰ ਡੀ.ਸੀ. ਤਾਈਂ ਪਿਆਰ ਦੇ ਨਾਲ ਬਿਠਾਂਦਾ।
ਮਾਸਟਰ ਦੇਖੇ ਮੁੰਡਾ ਉਹੀ ਜਿਸਨੂੰ ਸੀ ਮੈਂ ਪੜ੍ਹਾਂਦਾ।

ਡੀ.ਸੀ. ਦੇ ਵੀ ਸਮਝ ਦੇ ਅੰਦਰ ਨਜ਼ਰ ਗੁਰੂ ਜੀ ਆਇਆ।
ਜੇਬ ’ਚੋਂ ਕੱਢ ਕੇ ਸੌ ਰੁਪਏ ਚਰਨਾਂ ਦੇ ਵਿੱਚ ਟਿਕਾਇਆ।

ਲੋਕੀ ਸਭ ਹੈਰਾਨ ਸੀ ਹੋਏ ਸੁਣਕੇ ਅਜਬ ਕਹਾਣੀ।
ਡੀ.ਸੀ. ਸਾਹਿਬ ‘ਪੂਰਨ’ ਦੱਸੀਂ, ਆਪਣੀ ਆਪ ਜ਼ੁਬਾਨੀ।
***

## ਜਿਸ ਦਿਆਂ ਨੇਤਰਾਂ 'ਚ ਨਾਮ ਦੇ ਨਜ਼ਾਰੇ

ਸਤਿਗੁਰੂ ਉਦੈ ਸਿੰਘ ਜੀ ਤੋਂ ਬਲਿਹਾਰੇ।
ਜਿਸ ਦਿਆਂ ਨੇਤਰਾਂ 'ਚ ਨਾਮ ਦੇ ਨਜ਼ਾਰੇ।

ਖ਼ੁਸ਼ੀਆਂ ਮਨਾਈਏ ਮਨ ਸਾਰੀ ਜਿੰਦਗਾਨੀ,
ਮੁੱਕ ਜਾਵੇ ਜ਼ਿੰਦਗੀ 'ਚੋਂ ਕੁੱਲ ਪਰੇਸ਼ਾਨੀ,
ਮਾਣਦਾ ਉਹ ਚੰਗੇ ਦਿਨ ਕਰੇ ਜੋ ਦੀਦਾਰੇ।
ਸਤਿਗੁਰੂ ਉਦੈ ਸਿੰਘ ਜੀ ਤੋਂ ਬਲਿਹਾਰੇ।

ਨਾਮ ਦਾਨ ਇਸ਼ਨਾਨ ਸਦਾ ਸੱਚ ਸਮਝਾਵੇ,
ਜੋ ਮੰਨੇ ਮਰਿਆਦਾ ਉਹਦਾ ਬੇੜਾ ਤਰ ਜਾਵੇ,
ਦੁਨੀਆਂ ਦੇ ਸੁਖ ਉਹਨੂੰ ਮਿਲ ਜਾਣ ਸਾਰੇ।
ਸਤਿਗੁਰੂ ਉਦੈ ਸਿੰਘ ਜੀ ਤੋਂ ਬਲਿਹਾਰੇ।

ਬੜੀ ਭੋਲੀ ਭਾਲੀ ਲੱਗੇ ਸੂਰਤ ਪਿਆਰੀ,
ਨਾਮ ਲੈਣੋਂ ਡੱਕਦਾ ਏ ਆਪਣਾ ਮੁਰਾਰੀ,
ਚਰਨਾਂ 'ਚ ਰਹਿੰਦੇ ਸਾਨੂੰ ਇਸ ਦੇ ਸਹਾਰੇ।
ਸਤਿਗੁਰੂ ਉਦੈ ਸਿੰਘ ਜੀ ਤੋਂ ਬਲਿਹਾਰੇ।

ਈਰਖਾ ਬਖੀਲੀਆਂ ਜੋ ਲੋਕ ਕਰੀ ਜਾਂਦੇ,
ਲੋਕ ਵੀ ਗਵਾਂਦੇ ਪਰਲੋਕ ਵੀ ਗਵਾਂਦੇ,
ਧੰਨ ਹੈ 'ਨਿਰਾਲਾ' ਗੁਰੂ ਪਾਰ ਜੋ ਉਤਾਰੇ।
ਸਤਿਗੁਰੂ ਉਦੈ ਸਿੰਘ ਜੀ ਤੋਂ ਬਲਿਹਾਰੇ।

ਮਾਲਿਕ ਪਿਆਰਾ ਜਪੋ ਦੇਂਦੇ ਉਪਦੇਸ਼,
ਤਾਰੀ ਜਾਣ 'ਪੂਰਨ' ਉਹ ਦੇਸ਼ ਪ੍ਰਦੇਸ਼,
ਧੰਨ ਧੰਨ ਹਰ ਜਨ ਮੁੱਖ 'ਚੋਂ ਉਚਾਰੇ।
ਸਤਿਗੁਰੂ ਉਦੈ ਸਿੰਘ ਜੀ ਤੋਂ ਬਲਿਹਾਰੇ।
***

# ਤੰਦਰੁਸਤੀ ਦਾ ਰਾਜ

ਗੱਲ ਸੁਣੋ ਮੇਰੀ ਦੋਸਤੋ, ਲੱਗੂ ਬੜੀ ਸੁਆਦ।
ਨਵੇਂ ਨਰੋਏ ਰਵੋਗੇ, ਜੇ ਤੁਸੀਂ ਰੱਖੋ ਯਾਦ।

ਤਿਲ ਅਲਸੀ ਤੇ ਨਾਰੀਅਲ, ਘਿਓ ਸਰੋਂ ਦਾ ਤੇਲ।
ਸੋਚ ਸਮਝ ਕੇ ਖਾਓਗੇ, ਦਿਲ ਨਹੀਂ ਹੁੰਦਾ ਫੇਲ੍ਹ।

ਰੋਟੀ ਖਾਵੋ ਚਿੱਥ ਕੇ, ਅਸਲੀ ਦਾਰੂ ਜਾਣ।
ਪਾਣੀ ਪੀਵੋ ਠਹਿਰ ਕੇ, ਐਸੀ ਪਾਵੋ ਬਾਣ।

ਇੱਕੀ ਰੋਗ ਭਿਆਨਕੀ, ਮਾਲਿਸ਼ ਕਰਦੀ ਦੂਰ।
ਦੂਰ ਹੋਵੇ ਸਭ ਸੁਸਤੀ, ਸਾਰੇ ਜੱਗ ਮਸ਼ਹੂਰ।

ਦੇਰ ਰਾਤ ਨੂੰ ਜੋ ਸੋਵੇਂ, ਨਿਓਂਦਾ ਰੋਗਾਂ ਵੱਲ।
ਅੱਖਾਂ ਦੀ ਘਟੇ ਰੋਸ਼ਨੀ, ਪੇਟ ਖਰਾਬੀ ਚੱਲ।

ਦਿਨ ਨੂੰ ਖਾ ਲਓ ਰੱਜ ਕੇ, ਖਾਂਦੇ ਜਿਵੇਂ ਜਵਾਨ।
ਸੁਬ੍ਹਾ ਸਵੇਰੇ ਨਾਸ਼ਤਾ, ਰਾਤੀ ਰੰਕ ਸਮਾਨ।

ਸੁਬ੍ਹਾ ਸਵੇਰੇ ਰੱਖੋ ਜੇ ਖਾਣੇ ਵਿਚ ਖ਼ਿਆਲ।
ਭੋਜਨ ਕਰਕੇ ਸੌਂ ਲਵੋ, ਅੱਧ ਘੰਟਾ ਹਰ ਹਾਲ।

ਨਵੀਂ ਨਰੋਈ ਰਵੇਗੀ, ਕੰਚਨ ਦੇਹ ਨਿਰੋਗ।
ਚਾਹ ਤਮਾਕੂ ਛੱਡੋ ਮਦਿਰਾ, ਕੋਲ ਨਾ ਆਵੇ ਰੋਗ।

ਕਾਲਾ ਲੂਣ ਦੇਹ ਨੂੰ, ਕਵਿਤਾ ਜਿਵੇਂ ਸਮਾਸ।
ਚਿੱਟਾ ਲੂਣ ਸਮੁੰਦਰੀ, ਦੇਹ ਦਾ ਕਰਦਾ ਨਾਸ।

ਦੇਹ ਨੂੰ ਟੋਨਿਕ ਲੱਗਦਾ, ਘੁੱਟ ਘੁੱਟ ਪੀਵੋ ਨੀਰ।
ਜੋ ਨਸ਼ਿਆ ਤੋਂ ਮੁਕਤ ਜੇ, ਕੁੰਦਨ ਰਵ੍ਹੇ ਸਰੀਰ।

ਘਟੇ ਤਜ਼ਾਬੀ ਤੱਤ ਜੋ, ਜਾਏ ਮੋਟਾਪਾ ਦੂਰ।
ਖਾਣਾ ਖਾਕੇ ਰਾਤ ਨੂੰ, ਤੁਰੋ ਪੰਜ ਸੋ ਕਦਮ ਜ਼ਰੂਰ।

ਪਾਣੀ ਪੀਵੋ ਬੈਠ ਕੇ, ਉੱਠ ਕੇ ਪੀਵੋ ਦੁੱਧ।
ਰੋਗ ਖਲੋਵੇ ਕੋਲ ਨਾ, ਲੀਵਰ ਗੋਡੇ ਸ਼ੁੱਧ।

ਭੋਜਨ ਕਰੀਏ ਧਰਤ 'ਤੇ, ਬੈਠ ਚੌਂਕੜਾ ਮਾਰ।
ਘਰੇ ਵੈਦ ਦੀ ਲੋੜ ਨਾ ਕਰੋਗੇ ਜੇ ਇਤਬਾਰ।

ਵਰਤੋਂ ਭਾਂਡੇ ਲੋਹੇ ਦੇ, ਸਿਲਵਰ ਕਰਦੋ ਦੂਰ।
ਵੈਦ ਹਕੀਮ ਦੀ ਲੋੜ ਨਾ, ਤੁਸਾਂ ਦੇ ਘਰ ਹਜ਼ੂਰ।

ਰਸ ਫਲਾਂ ਦਾ ਸੁਬ੍ਹਾ ਨੂੰ, ਰਾਤ ਨੂੰ ਪੀਵੋ ਦੁੱਧ।
ਦਹੀ ਲੱਸੀ ਨੂੰ ਪੀ ਲਵੋ, ਹਿਰਦਾ ਹੋਵੇ ਸ਼ੁੱਧ।

ਬਹੁਤਾ ਠੰਡਾ ਕੁਝ ਵੀ, ਦੇਹ ਨੂੰ ਕਰੇ ਖਰਾਬ।
ਜੋੜਾਂ ਦੇ ਵਿੱਚ ਗੱਠੀਆ, ਹੋਵੇ ਸ਼ੁਰੂ ਜਲਾਬ।

ਜੇਕਰ ਕਰਕੇ ਗੁਨਗੁਨਾ, ਸਜਨੋਂ ਪੀਵੋ ਨੀਰ।
ਤਿੰਨ ਗਲਾਸ ਸੁਬ੍ਹਾ ਨੂੰ, ਚੰਗਾ ਕਰੇ ਸਰੀਰ।

ਲਸਨ ਦੀ ਤੁਰੀ ਛਿਲਕੇ, ਸੁਬ੍ਹਾ ਨੂੰ ਖਾਵੋ ਵੀਰ।
ਰੋਜ ਹੀਂ ਖਾਂਦੇ ਰਵੋ ਜੇ, ਹੋਣਗੇ ਹਾਲ ਅਮੀਰ।

ਧਨੀਆਂ ਪੱਤੇ ਮਸਲ ਕੇ, ਬੂੰਦਾਂ ਦੋ ਜਾਂ ਚਾਰ।
ਨੈਣਾਂ ਦੇ ਮਿਟ ਜਾਣਗੇ, ਸੱਜਣੋਂ ਰੋਗ ਹਜ਼ਾਰ।

ਗੋਡੇ ਮੋਢੇ ਦੁੱਖਦੇ, ਚੱਲੇ ਨਾ ਕੋਈ ਵਾਹ।
ਮਾਲਸ਼ ਕਰਕੇ ਤੇਲ ਦੀ, ਚੁੰਮਕ ਦਿਓ ਲਗਾ।

ਸੁਬ੍ਹਾ ਸਵੇਰੇ ਸੈਰ ਨੂੰ,ਯੋਗਾ ਕਰਨਾ ਰੋਜ਼।
ਸੋ ਸਾਲ ਲਈ ਮਿੱਤਰੋ, ਬਣੀ ਰਵੇਗੀ ਮੌਜ।

ਲੂਣ ਵਾਲੀਆਂ ਚੀਜ਼ਾਂ, ਦੁੱਧ ਨਾਲ ਨਾ ਖਾਓ।
ਜ਼ਹਿਰ ਬਣੇਗਾ ਘਿਓ ਦਾ, ਕਦੇ ਨਾ ਸ਼ਹਿਦ ਮਿਲਾਓ।

ਤਲੀਆਂ ਚੀਜਾਂ ਛੱਡ ਕੇ, ਪਾਵੋ ਸੁਖ ਅਨੇਕ।
ਸੁਣੋ 'ਨਿਰਾਲਾ' ਆਖਦਾ, ਨਿਰਮਲ ਰਾਏ ਨੇਕ।

***

## ਵਕਤ ਤਖ਼ਤ ਨੂੰ ਪਾ ਦੇਵੇ

ਸਖਤ, ਵਕਤ, ਤਖ਼ਤ ਨੂੰ ਪਾ ਦੇਵੇ,
ਕਰਤੇ ਹੱਥ ਇਹ ਵਡਿਆਈ ਹੁੰਦੀ।

ਅਰਥ ਗੀਤਾ ਦੇ ਗੁੰਗਾ ਸੁਨਾ ਦੇਵੇ,
ਮਾਲਕ ਸਿਰ 'ਤੇ ਛੜੀ ਟਿਕਾਈ ਹੁੰਦੀ।

ਉਹਦੇ ਚੀਰ ਵੀ ਕਦੇ ਨਹੀਂ ਮੁੱਕ ਸਕਦੇ,
ਜਿਸਨੂੰ ਅੰਦਰੋਂ ਤਾਰ ਮਿਲਾਈ ਹੁੰਦੀ।

ਵਾਂਗ ਹੋਲਕਾਂ ਨਾਮੋ ਨਿਸ਼ਾਨ ਮਿਟ ਜੇ,
ਭਾਵੇਂ ਵਰ ਲੈਕੇ ਸਿੱਧੀ ਪਾਈ ਹੁੰਦੀ।

ਨੰਗ ਤੁੰਗ ਫ਼ਕੀਰ ਨੂੰ ਰਾਜ ਬਖਸ਼ੇ,
ਲਹਿਣੇ ਵਾਸਤੇ ਜਿਵੇਂ ਗੁਰਆਈ ਹੁੰਦੀ।

'ਪੂਰਨ' ਅੱਗ ਦੇ ਵਿੱਚੋ ਵੀ ਬਚ ਨਿਕਲੇ,
ਜਿਸਨੂੰ ਕਰਤੇ ਨੇ ਉਂਗਲ ਫੜ੍ਹਾਈ ਹੁੰਦੀ।
***

## ਮਾਤਾ ਚੰਦ ਕੌਰ ਦੀ ਯਾਦ ਦਾ ਸਦਮਾ

ਭੈਣੀ ਵੱਲ ਘੱਤ ਵਹੀਰਾਂ ਹਰ ਇੱਕ ਈ ਧਾਇਆ ਸੀ,
ਦਿਲਾਂ ਵਿੱਚ ਫਿਰ ਗਈ ਆਰੀ, ਜਗਤ ਕੁਰਲਾਇਆ ਸੀ,
ਮਾਰ ਦੀਆਂ ਭੁੱਬਾਂ ਸੰਗਤਾਂ, ਚਿੱਤ ਚਕਰਾਇਆ ਸੀ,
ਅੱਖੀਆਂ ਵਿੱਚ ਨਦੀ ਨੀਰ ਦੀ, ਹੋਏ ਦੁਖਿਆਰ ਨੇ।
ਜਾਪਦੇ ਲੇਖ ਕੂਕਿਓ ਦੇ ਗਏ ਅੱਜ ਹਾਰ ਨੇ।
ਜਾਪਦੇ ਲੇਖ ਕੂਕਿਓ.......

ਕਿਸ ਦੀ ਹੈ ਘਾਤਕ ਨੀਤੀ, ਸਮਝ ਵਿੱਚ ਆਈ ਨਹੀਂ,
ਦੁਵਿਧਾ ਦੇ ਪਤਰੇ ਫੋਲਣ, ਕੀਤੀ ਦਨਾਈ ਨਹੀਂ,
ਪਿੰਡ ਵੱਲ ਨੂੰ ਭੱਜੇ ਗਿੱਦੜ, ਮੌਤ ਵੀ ਆਈ ਨਹੀਂ,
ਕਹਿਰ ਦੀਆਂ ਚੱਲੀਆਂ ਕਲਮਾਂ, ਬਣਕੇ ਦੋ ਧਾਰੀਆਂ।
ਕੀਤਾ ਇਤਿਹਾਸ ਗੰਧਲਾ, ਕਰਕੇ ਦੁਸ਼ਵਾਰੀਆ।
ਜਿਮੀਂ ਅਸਮਾਨ ਬੋਲਦੇ.......

ਅੱਲਿਆਂ ਜ਼ਖਮਾਂ ਉਤੇ ਨਮਕ ਛਿੜਕਾਇਆ ਸੀ,
ਹਰ ਇੱਕ ਈ ਸਿੱਖ ਗੁਰੂ ਦਾ ਚੀਕਾਂ 'ਤੇ ਆਇਆ ਸੀ,
ਆਉਂਦਾ ਸੀ ਜੋ ਵੀ ਮੂੰਹੋਂ ਓਹੀ ਕੁਰਲਾਇਆ ਸੀ,
ਬੁੱਕਲ ਦੇ ਅੰਦਰ ਨਾਗਾਂ ਜਹਿਰਾਂ ਖਿਲਾਰੀਆਂ।
ਹੋਵੇਗਾ ਨਾਸ਼ ਜਾਲਮੋਂ, ਆਉਣ ਕਿਲਕਾਰੀਆਂ।
ਹੋਵੇਗਾ ਨਾਸ਼ ਜਾਲਮੋਂ.........

ਕਿਹੜੀ ਗੱਲੋਂ ਕਤਲ ਜ਼ਾਲਮਾਂ ਕੀਤਾ ਨਿਰਦੋਸ਼ ਦਾ,
ਕੁਝ ਤਾਂ ਸਾਬਿਤ ਕਰਦੇ ਲਾਏ ਹੋਏ ਦੋਸ਼ ਦਾ,
ਪਤਾ ਲੱਗ ਜਾਂਦਾ ਸਭ ਨੂੰ ਕੀਤੇ ਹੋਏ ਰੋਸ਼ ਦਾ,
ਸੱਚ ਤੇ ਝੂਠ ਦੀ ਸੰਗਤੇ ਹੋ ਗਈ ਲੜਾਈ ਏ।
ਹੁੰਦੀ ਪ੍ਰਤੀਤ ਜਗਤ ਨੂੰ ਸ਼ਹਾਦਤ ਜੋ ਪਾਈ ਏ।
ਹੁੰਦੀ ਪ੍ਰਤੀਤ ਜਗਤ ਨੂੰ.........

ਰਾਜ ਦੀ ਮਾਲਕ ਮਾਤਾ ਖੋਹ ਲਿਆ ਰਾਜ ਨੇ,
ਉਹ ਤੇ ਨੇ ਆਪ ਹਕੂਮਤ, ਖੁੱਲ੍ਹ ਜਾਣੇ ਪਾਜ ਨੇ,
ਉਹਨਾਂ ਦਿਲ ਦਯਾ ਨਾ ਹੁੰਦੀ, ਹੁੰਦੇ ਜੋ ਬਾਜ਼ ਨੇ,

ਕੱਢੀਏ ਹੁਣ ਕਿਵੇਂ ਭੁਲੇਖੇ, ਸਮਾਂ ਹੱਥ ਧੋ ਗਿਆ।
ਬਣ ਕੇ ਬਰੂਦ ਜਿਵੇਂ ਸੀ, ਸਰਸੋਂ ਖਲੋ ਗਿਆ।
ਦੇ ਗਏ ਨਸੀਬ ਨੇ ਧੋਖਾ.........

ਸਤਿਗੁਰੂ ਕਰਨਗੇ ਹੁਣ ਤਾਂ, ਸਾਡੀ ਇਮਦਾਦ ਜੀ,
ਹੋਰ ਨਹੀਂ ਸੁਣਨੀ ਕਿਸੇ, ਸਾਡੀ ਫਰਿਆਦ ਜੀ,
ਪੁੱਟੀ ਉਹ ਜਾਊ 'ਨਿਰਾਲਾ' ਜੜ ਫ਼ਸਾਦ ਜੀ,
ਤੀਹ ਲੱਖ ਇਨਾਮ ਰੱਖਿਆ ਜਾਲਮ ਦੇ ਫੜਨੇ ਦਾ।
ਇੱਕ ਦਿਨ ਉਹ ਘੜਾ ਫੁੱਟਣਾਂ ਪਾਪ ਦੇ ਭਰਨੇ ਦਾ।
ਭੁੱਬਾਂ ਜੱਗ ਮਾਰੇ ਸਾਰਾ......
***

## ਮਾਂ ਲੋਕੋ ਏ ਛਾਂ ਬੋਹੜ ਦੀ

ਮਾਂ ਲੋਕੋ ਏ ਛਾਂ ਬੋਹੜ ਦੀ ਲਹਿਣ ਨਾਂ ਇਸ ਦੇ ਕਰਜ਼ੇ।
ਰੱਬ ਨੇ ਘੱਲੀ ਬੇੜੀ ਵਾਂਗੂ ਸਾਰੀ ਦੁਨੀਆਂ ਤਰਜੇ।
ਜੱਗ 'ਤੇ ਬੂਟੇ ਲੱਖ ਹਜ਼ਾਰਾਂ ਜੜ੍ਹ ਵੱਢਿਆਂ ਮੁਰਝਾਏ,
ਮਾਂ ਐਸਾ ਇੱਕ ਬੂਟਾ 'ਪੂਰਨ', ਫੁੱਲ ਟੁਟਿਆਂ ਹੀ ਮਰਜੇ।

ਦੁਨੀਆਂ ਆਖੇ ਸੁਦਾਮਾ ਗਰੀਬ ਹੈ ਸੀ।
ਉਹ ਤਾਂ ਕਰਮਾਂ ਦਾ ਵਧ ਨਸੀਬ ਹੈ ਸੀ।
ਦਿਲ ਮਿਲਿਆ ਰਹਿਬਰ ਨਾਲ ਉਹਦਾ,
'ਪੂਰਨ' ਸ਼ਿਆਮ ਦੇ ਬੜਾ ਕਰੀਬ ਹੈ ਸੀ।

ਸਰਬ ਕਲਾ ਭਰਪੂਰ ਸਤਿਗੁਰੂ ਆਣ ਮਿਲਾਇਆ ਕਰਤੇ।
ਹੱਥ ਮਿਹਰ ਦਾ ਰੱਖ ਸਿਰਾਂ 'ਤੇ ਸਭ ਦੁਖ ਦਲਿਦਰ ਹਰਤੇ।
ਉਦੇ ਸਿੰਘ ਗੁਰੂ ਉਦੈ ਹੋ ਗਿਆ, ਜੁੜੇ ਰਹੇ ਹਰ ਜਨਮੇ,
ਆਸ ਕਰੋ ਵਿਸ਼ਵਾਸ 'ਨਿਰਾਲਾ', ਸਮਝੋ ਦੁੱਖੜੇ ਹਰਤੇ।

ਦੀਨ ਦਿਆਲ ਕਿਰਪਾਲ ਸਵਾਮੀ, ਗਰੀਬ ਨਿਵਾਜ ਹਮਾਰੇ।
ਦਇਆ ਨਿਮਰਤਾ ਨਿਗਾਹ ਮੇਹਰ ਦੀ, ਜਨ ਜਨ ਤਾਈ ਨਿਹਾਰੇ।
ਆਜਜਾਂ ਤਾਈਂ ਨਿਵਾਜਣ ਵਾਲਾ ਗੁਰੂ ਨਾਨਕ ਦਾ ਸਾਇਆ,
ਆ ਜਾਵੋ ਇਸ ਦਰ 'ਤੇ ਸਾਰੇ, ਹੋ ਜਾਣ ਪਾਰ ਉਤਾਰੇ।

ਮਨ ਕਰੇ ਦੁਨੀਆਂ ਦੇ ਸੁਖ ਸਾਰੇ,
ਮਾਤਾ ਚੰਦ ਕੌਰ ਦੀ ਝੋਲੀ ਵਿਚ ਪਾ ਦਈਏ।
ਚੰਨ ਤਾਰੇ ਲਾਹ ਕੇ ਆਕਾਸ਼ ਵਿਚੋਂ,
ਉਹਦੇ ਰਾਹਾਂ ਦੇ ਵਿੱਚ ਵਿਛਾ ਦਈਏ।
ਸਾਰੇ ਬਾਗਾਂ ਦੇ ਵਿੱਚੋਂ ਖੁਸ਼ਬੂ ਲੈਕੇ,
ਉਹਦੀ ਸ਼ੋਭਾ ਦੇ ਵਿੱਚ ਮਿਲਾ ਦੇਈਏ।
'ਪੂਰਨ' ਪਤਾ ਨਹੀਂ ਲੱਗਦਾ ਕਾਤਲਾਂ ਦਾ,
ਪਤਾ ਲੱਗੇ ਤਾਂ ਫਾਂਸੀ ਚੜ੍ਹਵਾ ਦੇਈਏ।
***

# ਹੈਣ ਮੌਤ ਨਾਲੋਂ ਔਖੀਆਂ ਜੁਦਾਈਆਂ ਪ੍ਰੀਤਮਾ

ਹੈਣ ਮੌਤ ਨਾਲੋਂ ਔਖੀਆਂ ਜੁਦਾਈਆਂ ਪ੍ਰੀਤਮਾ।
ਕਿਹੜੀ ਗੱਲੋਂ ਨੇ ਸਾਡੇ ਹਿੱਸੇ ਆਈਆਂ ਪ੍ਰੀਤਮਾ।

ਭੁੱਲਿਆ ਵਿਛੋੜਾ ਨਾ ਸੀ ਗੁਰੂ ਰਾਮ ਸਿੰਘ ਦਾ,
ਅੱਖੀਆਂ 'ਚੋਂ ਪਾਣੀ ਰਹਿੰਦਾ ਹਰ ਵੇਲੇ ਸਿੰਮਦਾ,
ਕੈਸੀਆਂ ਹਲਾਤਾਂ ਬਣ ਆਈਆਂ ਪ੍ਰੀਤਮਾ।
ਹੈਣ ਮੌਤ ਨਾਲੋਂ...........

ਵਡਪ੍ਰਤਾਪੀ ਉਹਲੇ ਅੱਖੀਆਂ ਤੋਂ ਹੋ ਗਿਆ,
ਅਚਨਚੇਤ ਉਹਨਾਂ ਦਾ ਵਿਛੋੜਾ ਸਾਨੂੰ ਕੋਹ ਗਿਆ,
ਜਾਣ ਘੜੀਆਂ ਨਾ ਦੁੱਖਾਂ 'ਚ ਬਿਤਾਈਆਂ ਪ੍ਰੀਤਮਾ।
ਹੈਣ ਮੌਤ ਨਾਲੋਂ...........

ਗੁਰੂ ਜਗਜੀਤ ਜੀ ਦੀ ਕੱਲ੍ਹ ਦੀ ਹੈ ਗੱਲ ਜੇ,
ਆਏ ਨਾ ਅੰਗੂਰ ਅਜੇ ਡੂੰਘੇ ਲੱਗੇ ਸੱਲ ਜੇ,
ਮਸਾਂ ਮਸਾਂ ਮਲ੍ਹਮਾਂ ਲਗਾਈਆਂ ਪ੍ਰੀਤਮਾ।
ਹੈਣ ਮੌਤ ਨਾਲੋਂ.........

ਪਾਪੀਆਂ ਨੇ ਸੋਚ ਬਿਨਾਂ ਬਣਤ ਬਣਾਈ ਸੀ,
ਸੇਵਾ ਸਿਮਰਨ ਮਮਤਾ ਦੀ ਹੱਤਿਆ ਕਰਾਈ ਸੀ,
ਅੱਜ ਦਾਨਵਾਂ ਨੇ ਸ਼ਰਮਾ ਹੀ ਲਾਹੀਆਂ ਪ੍ਰੀਤਮਾ।
ਹੈਣ ਮੌਤ ਨਾਲੋਂ ..............

ਅੱਖੀਆਂ ਦੇ ਵਿੱਚੋਂ ਨੀਰ ਕਿਸੇ ਦਾ ਨਹੀਂ ਰੁਕਦਾ,
ਕੂਕਿਆਂ ਦਾ ਕੀ ਆਖਾਂ ਕਿਸੇ ਦਾ ਨਹੀਂ ਸੁਕਦਾ,
ਲੱਭੋ ਦੋਸ਼ੀਆਂ ਨੂੰ ਕਰ ਤਕੜਾਈਆਂ ਪ੍ਰੀਤਮਾ।
ਹੈਣ ਮੌਤ ਨਾਲੋਂ...........

ਮਾਤਾ ਜੀ ਪਿਆਰੀ ਮੂਰਤ ਚੰਦ ਕੌਰ ਜੱਗ ਦੀ,
ਝੌਲੇ ਪੈਂਦੇ ਚਾਰੇ ਪਾਸੇ ਉਹ ਆਈ ਆਈ ਲੱਗਦੀ,
ਅੱਜ ਸੁਣ ਲਵੋਂ 'ਪੂਰਨ' ਦੁਹਾਈਆਂ ਪ੍ਰੀਤਮਾ।
ਹੈਣ ਮੌਤ ਨਾਲੋਂ............

***

## ਸਤਿਗੁਰੂ ਨਾਨਕ

ਸਤਿਗੁਰੂ ਨਾਨਕ ਜੱਗ ਵਿੱਚ ਆਏ, ਕਰਨ ਲਈ ਰੁਸ਼ਨਾਈ।
ਨੱਠ ਗਈ ਸੀ ਧੁੰਦ ਕੂੜ ਦੀ, ਸੂਰਜ ਕਿਰਨ ਵਿਖਾਈ।

ਸੱਚੇ ਸੌਦੇ ਕੀਤੇ ਸਤਿਗੁਰੂ ਜਿਸਨੂੰ ਦੁਨੀਆਂ ਮੰਨੇ,
ਮਲਕ ਭਾਗੋ ਦਾ ਮਾਣ ਤੋੜਿਆ ਜੋ ਬਣਿਆ ਸੀ ਫੰਨੇ,
ਜਿਸਨੂੰ ਪੂੜੇ ਮੰਡੇ ਸਮਝੇ, ਧਾਰਾ ਖੂਨ ਵਗਾਈ।
ਸਤਿਗੁਰੂ ਨਾਨਕ ਜੱਗ ਵਿੱਚ ਆਏ..............

ਲਾਲੋ ਵਰਗੇ ਕਿਰਤੀ ਜਿਹੜੇ ਜਾ ਕੇ ਮਾਨ ਵਧਾਇਆ,
ਮਾਨਵਤਾਂ ਦਾ ਰਸਤਾ ਭੁੱਲੇ ਸੱਜਣ ਰਾਹ ਵਖਾਇਆ,
ਕੌਡੇ ਰਾਖਸ਼ ਬੰਦੇ ਖਾਂਦੇ ਸੁਰਤੀ ਸੀ ਬਦਲਾਈ।
ਸਤਿਗੁਰੂ ਨਾਨਕ ਜੱਗ ਵਿੱਚ ਆਏ ..........

ਧੁੰਦ ਕੂੜ ਦੀ ਦੁਨੀਆਂ ਦੇ ਵਿੱਚ ਛਾਈ ਚਾਰ ਚੁਫੇਰੇ,
ਐਸਾ ਗਿਆਨ ਦਾ ਸੂਰਜ ਚੜ੍ਹਿਆ ਉੱਡ ਗਏ ਧੂੰਦ ਹਨੇਰੇ,
ਘਰ ਘਰ ਦੇ ਵਿੱਚ ਚਾਨਣ ਹੋਇਆ ਨਾਮ ਦੀ ਜੋਤ ਜਗਾਈ।
ਸਤਿਗੁਰੂ ਨਾਨਕ ਜੱਗ ਵਿੱਚ ਆਏ .........

ਪੱਥਰ ਦੇ ਵਿੱਚ ਪੰਜਾ ਲਾਇਆ ਜੱਗ ਵਿੱਚ ਅਮਰ ਨਿਸ਼ਾਨੀ,
ਕੱਢ ਦਿੱਤੇ ਸੀ ਵਲ ਵਲੀਆਂ ਦੇ, ਬਣੇ ਸੀ ਜੋ ਅਭਿਮਾਨੀ,
ਸਾਧ ਜਨਾਂ ਸੰਗ ਗੋਸ਼ਟ ਕਰਕੇ, ਨਾਮ ਦੀ ਜੁਗਤ ਸਿਖਾਈ।
ਸਤਿਗੁਰੂ ਨਾਨਕ ਜੱਗ ਵਿੱਚ ਆਏ.............

ਕਾਜੀ ਮੁੱਲਾਂ ਪੰਡਿਤ ਜੱਗ ਦੇ ਸਿੱਧੇ ਰਸਤੇ ਪਾਏ,
ਬਾਬਰ ਵਰਗੇ ਜਾਬਰ ਰਾਜੇ ਚਰਨਾਂ ਵਿੱਚ ਨਿਵਾਏ,
ਆਕੇ ਡਿੱਗੇ ਸੀ ਵਿੱਚ ਚਰਨਾਂ ਰੱਬ ਦੀ ਰਾਹ ਸਮਝਾਈ।
ਸਤਿਗੁਰੂ ਨਾਨਕ ਜੱਗ ਵਿੱਚ ਆਏ..........

ਤਾਰ ਦਿੱਤੀ ਸਭ ਦੁਨੀਆਂ ਬਾਬੇ ਚਾਰ ਫੇਰੀਆਂ ਲਾਕੇ,
ਸ਼ੇਸ਼ ਨਾਗ ਵੀ ਛਾਂਵਾਂ ਕਰਦੇ ਸ਼ੀਸ ਤੇ ਫਨ ਫੈਲਾ ਕੇ,
ਗੁਰੂ ਪਰੰਪਰਾਂ ਤੋਰ 'ਨਿਰਾਲਾ' ਨਿਰੰਤਰ ਰਾਹ ਚਲਾਈ।
ਸਤਿਗੁਰੂ ਨਾਨਕ ਜੱਗ ਵਿੱਚ ਆਏ ਕਰਨ ਲਈ ਰੁਸ਼ਨਾਈ।

***

# ਅੱਜ ਕਮੀ ਭਾਸਦੀ ਤੇਰੀ

ਗੁਰੂ ਰਾਮ ਸਿੰਘ ਪਿਆਰੇ,
ਹੁਣ ਦੇਵੋ ਆਣ ਦੀਦਾਰੇ,
ਹੈ ਸਮੇਂ ਦੀ ਗਲਤ ਹਨੇਰੀ।
ਅੱਜ ਕਮੀ ਭਾਸਦੀ ਤੇਰੀ।

ਸਾਨੂੰ ਤੇਰਿਆਂ ਸਹਾਰਿਆਂ ਦੀ ਲੋੜ ਵੇ,
ਵੱਲ ਵਤਨਾਂ ਮੁਹਾਰਾਂ ਅੱਜ ਮੋੜ ਵੇ,
ਯਾਦਾਂ ਤੇਰੀਆਂ ਦੀ ਘੜੀ, ਰਵੇ ਗਮਾਂ ਵਿੱਚ ਜੜੀ।
ਪਾਉ ਭੈਣੀ ਸਾਹਬ ਵਿੱਚ ਫੇਰੀ, ਅੱਜ ਕਮੀ ਭਾਸਦੀ ਤੇਰੀ।

ਸਮੇਂ ਦੀਆਂ ਵੇਖ ਲਵੋ ਆਣ ਕੇ ਸ਼ਰਾਰਤਾਂ,
ਬੁੱਝੀਆਂ ਨਾ ਜਾਣ ਸਾਥੋਂ ਉਹਦੀਆਂ ਬੁਝਾਰਤਾਂ,
ਐਸੀ ਕਾਤਲਾਂ ਦੀ ਚਾਲ, ਕਰੀ ਜਾਂਦੀ ਹੈ ਨਿਢਾਲ।
ਸਾਡੇ ਦਿਲ ਤੇ ਢਾਈ ਢੇਰੀ, ਅੱਜ ਕਮੀ ਭਾਸਦੀ ਤੇਰੀ।

ਤੁਸਾਂ ਦੇ ਪਿਆਰੇ ਗਏ ਬੜੇ ਨੇ ਉਡੀਕਦੇ,
ਗੁਰੂ ਜਗਜੀਤ ਵੀ ਨਾ ਗਏ ਨੇ ਤਰੀਕ ਦੇ,
ਦਿਲ ਭਰੇ ਹੌਕੇ ਹਾਵੇ, ਕੋਈ ਪੇਸ਼ ਵੀ ਨ ਜਾਵੇ।
ਵਾਇਦੇ ਵਿੱਚ ਕਰਦੇ ਦੇਰੀ, ਅੱਜ ਕਮੀ ਭਾਸਦੀ ਤੇਰੀ।

ਸਾਡੇ ਕੋਲ ਫੇਰੀ ਪੀਆ ਇੱਕ ਵਾਰ ਪਾ ਦੇਉ,
ਦਿਲ ਦੀਆਂ ਰੀਝਾਂ ਮਾਹੀ ਇੱਕਰਾਂ ਪੁਗਾ ਦੇਉ,
ਸਾਨੂੰ ਆਣਕੇ ਸੰਭਾਲੋ, ਵਾਇਦਾ ਆਪਣਾ ਨਿਭਾਲੋ।
ਸੰਗਤਾਂ ਵਿੱਚ ਉਡੀਕ ਬਥੇਰੀ, ਅੱਜ ਕਮੀ ਭਾਸਦੀ ਤੇਰੀ।

ਸਤਿਗੁਰੂ ਉਦੈ ਸਿੰਘ ਸਾਨੂੰ ਹੈ ਸੰਭਾਲਿਆ,
ਲੰਘਦੇ ਨੇ ਦਿਨ ਤਾਹੀਂ ਚਰਨਾਂ 'ਚ ਲਾ ਲਿਆ,
ਦੇਦੇ ਹੌਸਲਾ ਬੁਲੰਦ, ਜਿਵੇਂ ਮਿਠੀ ਗੁਲਕੰਦ।
ਕਹੇ 'ਪੂਰਨ' ਕਰਨ ਦਲੇਰੀ, ਅੱਜ ਕਮੀ ਭਾਸਦੀ ਤੇਰੀ।
***

## ਮਿਲੇ ਕੋਈ ਪਿਆਰਾ ਜਨ

ਮਿਲੇ ਕੋਈ ਪਿਆਰਾ ਜਨ, ਪੀਆ ਨੂੰ ਮਿਲਾਵੇ ਅੱਜ।
ਮਿਲਨੇ ਦੀ ਤੜਪ ਬੜੀ, ਗਲ ਨਾਲ ਲਾਵੇ ਅੱਜ।

ਮਨ ਮੇਰਾ ਨਾਮ ਪੀਆ ਹਰ ਵੇਲੇ ਧਿਆਉਂਦਾ ਹੈ,
ਪਿਆਰ ਦੀ ਲਗਨ ਨਾਲ ਇੱਕ ਚਿੱਤ ਗਾਉਂਦਾ ਹੈ,
ਦਿਲ ਦਾ ਮੁਨਾਰਾ ਢੱਠਾ ਆਣ ਕੇ ਬਨਾਵੇ ਅੱਜ।
ਮਿਲੇ ਕੋਈ ਪਿਆਰਾ ਜਨ ...............

ਗੁਰੂ ਜਗਜੀਤ ਬਿਨਾਂ ਚਿਤ ਨਹੀਂ ਜੇ ਲੱਗਦਾ,
ਹਰ ਵੇਲੇ ਪਿਆਰ ਉਹਦਾ ਦਿਲ ਵਿਚ ਮੱਘਦਾ,
ਮੁੜ ਮੁੜ ਯਾਦ ਉਹਦੀ ਬੜਾ ਹੀ ਸਤਾਵੇ ਅੱਜ।
ਮਿਲੇ ਕੋਈ ਪਿਆਰਾ ਜਨ ...............

ਅੱਖੀਆਂ ਦੇ ਅੱਗੇ ਓਹਦੀ ਮੂਰਤ ਖਲੋਂਦੀ ਏ,
ਨੈਣਾਂ ਵਿੱਚੋ ਨਦੀ ਉਦੋਂ ਹੰਝੂਆਂ ਦੀ ਆਉਂਦੀ ਏ।
ਸੰਗਤਾਂ ਨੂੰ ਤਾਰੇ ਕਿੱਥੇ ਦੱਸ ਕੋਈ ਪਾਵੇ ਅੱਜ।
ਮਿਲੇ ਕੋਈ ਪਿਆਰਾ ਜਨ .............

ਛਲ ਜਿਹਾ ਹੋ ਗਿਆ ਹੈ ਦੱਸ ਗਏ ਟਿਕਾਣਾ ਨਹੀਂ,
ਹੁਣ ਐਵੇਂ ਲੱਗਦਾ ਏ ਕਿਸੇ ਨੇ ਬਤਾਨਾ ਨਹੀਂ,
ਕਿਹੜਾ ਕੰਗਲੇ ਨੂੰ ਬਾਦਸ਼ਾਹ ਬਣਾਵੇ ਅੱਜ।
ਮਿਲੇ ਕੋਈ ਪਿਆਰਾ ਜਨ ...........

ਲੱਖਾਂ ਜਨਮਾਂ 'ਚ ਮਾਹੀ ਭੁੱਲਣਾ ਪਿਆਰ ਨਹੀਂ,
ਰੱਬ ਤੋਂ ਵੀ ਹੋਣਾ ਜਾਪੇ ਐਨਾ ਉਪਕਾਰ ਨਹੀਂ,
ਹੋ ਗਿਆ 'ਨਿਰਾਲਾ' ਝੱਲਾ ਗ਼ਮ ਪਿਆ ਖਾਵੇ ਅੱਜ।
ਮਿਲੇ ਕੋਈ ਪਿਆਰਾ ਜਨ .............

ਸੁਣ ਲਈ ਪੁਕਾਰ ਸਾਡੀ ਸਤਿਗੁਰੂ ਘੱਲਿਆ,
ਉਦੇ ਸਿੰਘ ਪਾਤਸ਼ਾਹ ਦੁਆਰਾ ਤੇਰਾ ਮੱਲਿਆ,
ਹੁਣ ਗ਼ਮ ਲੱਗਦਾ ਏ ਭੁੱਲਦਾ ਹੀ ਜਾਵੇ ਅੱਜ।
ਮਿਲੇ ਕੋਈ ਪਿਆਰਾ ਜਨ .............

# ਦੀਦ ਦੀ ਦਵਾਈ ਮੰਗਦੇ

ਦੀਦ ਦੀ ਦਵਾਈ ਮੰਗਦੇ, ਤੇਰੇ ਸੱਜਣਾਂ ਮੁਰੀਦ ਵਿਚਾਰੇ।
ਐਨਾ ਸੀ ਪਿਆਰ ਪਾ ਲਿਆ, ਪਿੱਛੋਂ ਲਈ ਨਾ ਸਾਰ ਪਿਆਰੇ।

ਤੇਰੇ ਤੋਂ ਬਗੈਰ ਲਗੇ ਸੁੰਨਾ ਸੁੰਨਾ ਦੇਸ਼ ਵੇ,
ਲਾ ਲਿਆ ਏ ਦਿਲ ਦੱਸ ਕੇਹੜੇ ਪਰਦੇਸ਼ ਵੇ,
ਰਾਹ ਤਕਦੇ ਹਾਂ ਚੜ੍ਹਕੇ ਚੁਬਾਰੇ, ਦੀਦ ਦੀ ਦਵਾਈ ਮੰਗਦੇ।
ਤੇਰੇ ਸੱਜਣਾ.................

ਤੁਸਾਂ ਦੇ ਖਿਆਲਾਂ ਵਿੱਚ ਮੰਗ ਸੀ ਆਜ਼ਾਦੀ ਦੀ,
ਕਦੋਂ ਦੀ ਆਜ਼ਾਦੀ ਮਿਲੀ ਆਵਾਜ਼ ਹੈ ਆਬਾਦੀ ਦੀ,
ਗੋਰੇ ਭੱਜ ਗਏ ਨੇ ਲੰਦਨ ਨੂੰ ਸਾਰੇ, ਦੀਦ ਦੀ ਦਵਾਈ ਮੰਗਦੇ।
ਤੇਰੇ ਸੱਜਣਾ.................

ਤੁਸਾਂ ਦਿਆਂ ਪੈਰੋਕਾਰਾਂ ਸਾਰੇ ਸੁਖ ਵੰਡੇ ਵੇ,
ਭੁੱਖ ਤੇਰੇ ਪਿਆਰ ਵਾਲੀ ਹਰ ਲੂੰ ਕੰਡੇ ਵੇ,
ਬਸ ਇੱਕ ਬਾਰ ਦੇ ਦੇਓ ਦੀਦਾਰੇ, ਦੀਦ ਦੀ ਦਵਾਈ ਮੰਗਦੇ।
ਤੇਰੇ ਸੱਜਣਾ.................

ਬੱਸ ਇੱਕੋ ਭੁੱਖ ਰਹੇਗੀ ਮਾਹੀਆ ਤੇਰੇ ਦੀਦ ਦੀ,
ਕੁੰਡਲੀ ਦੁਬਾਰਾ ਲਿਖ ਸਾਡੇ ਆਣਕੇ ਨਸੀਬ ਦੀ,
ਝੱਟ ਲੰਘਦਾ ਨਹੀਂ ਮਿਲ ਜੋ ਦੁਬਾਰੇ, ਦੀਦ ਦੀ ਦਵਾਈ ਮੰਗਦੇ।
ਤੇਰੇ ਸੱਜਣਾ.................

ਸਮੇਂ ਦੇ ਹਾਲਾਤ ਸਾਨੂੰ ਠੋਕਰਾਂ ਪਏ ਮਾਰਦੇ,
ਮੋੜ ਲੈ ਮੁਹਾਰ ਹੁਣ ਕੀ ਪਏ ਵਿਚਾਰਦੇ,
'ਨਿਰਾਲਾ' ਦੱਸੇ ਕੀ ਦਿਨ ਜੋ ਗੁਜ਼ਾਰੇ, ਦੀਦ ਦੀ ਦਵਾਈ ਮੰਗਦੇ।
ਤੇਰੇ ਸੱਜਣਾ.................
***

# ਭੈਣੀ ਸਾਹਿਬ ਦਿਖਾਈਏ

ਹਰੀ ਨਾਮ ਦੀ ਮਹਿਮਾ ਮੈਨੂੰ ਇੱਥੇ ਲਿਆਈ ਏ।
ਸਵਰਗਾਂ ਵਰਗਾ ਜਾਪੇ ਭੈਣੀ ਸਾਹਿਬ ਦਿਖਾਈਏ।

ਹਰੀ ਨਾਮ ਦੀ ਚਰਚਾ ਦੇ ਪਏ ਪੈਣ ਫੁਹਾਰੇ ਨੇ,
ਅੱਧ ਰਾਤੀਂ ਉੱਠ ਪੈਂਦੇ ਜੋ ਨਾਮ ਦੇ ਪਿਆਰੇ ਨੇ,
ਪ੍ਰਤਾਪ ਗੁਰੂ ਜੀ ਨੇ ਪ੍ਰਯੋਗ ਚਲਾਇਆ ਸੀ,
ਸਭ ਸੰਗਤਾਂ ਰਲ ਮਿਲ ਕੇ ਹਿੱਸਾ ਪਾਇਆ ਸੀ,
ਹਰ ਦਿਲ ਵਿਚ ਸਤਿਗੁਰੂ ਜੀ ਬੜੀ ਲਗਨ ਲਗਾਈ ਏ।
ਹਰੀ ਨਾਮ ਦੀ ਮਹਿਮਾ ..........

ਬਹੁ ਬੁੱਢੇ ਬਾਲੇ ਮਾਈਆਂ ਭੈਣਾਂ ਵੀ ਆਈਆਂ ਨੇ,
ਜਿਉਂ ਵਿੱਚ ਬੇਕੁੰਠਾਂ ਦੇ ਦੇਵਾਂ ਸੁਰਤੀਆਂ ਲਾਈਆਂ ਨੇ,
ਮੈਂ ਕਰਿਸ਼ਮੇ ਤੱਕਦਾ ਹਾਂ ਸਤਿਗੁਰ ਮੁਖ ਨੂਰੀ ਦੇ,
ਰਹਿਮਤਾਂ ਭੰਡਾਰਾ ਦੇ ਗੁਰ ਹਾਜ਼ਿਰ ਹਜ਼ੂਰੀ ਦੇ,
ਬੁਧ ਐਸੀ ਬਖਸ਼ ਦਿਉ ਰਵਾਂ ਹੁਕਮ ਰਜਾਈ ਏ।
ਹਰੀ ਨਾਮ ਦੀ ਮਹਿਮਾ ...........

ਜਿਵੇਂ ਸ਼ਮ੍ਹਾਂ 'ਤੇ ਭੱਜ ਭੱਜ ਕੇ ਪਰਵਾਨੇ ਆਉਂਦੇ ਨੇ,
ਇਸ ਨਾਮ ਖਜ਼ਾਨੇ 'ਤੇ ਮਸਤਾਨੇ ਆਉਂਦੇ ਨੇ,
ਹਰ ਸਾਲ ਦੇ ਵਾਂਗੂ ਹੀ ਪ੍ਰਯੋਗ ਚਲਾਇਆ ਏ,
ਯਾਦਾਂ ਵਿੱਚ ਬੁਣ ਕੇ ਐਸਾ ਦਿਨ ਆਇਆ ਏ,
ਅੰਮ੍ਰਿਤ ਜਿਹੀ ਬੂੰਦ ਸਵਾਂਤੀ ਅੱਜ ਮੁੱਖ ਵਿੱਚ ਆਈ ਏ।
ਹਰੀ ਨਾਮ ਦੀ ਮਹਿਮਾ ...........

ਦਾਨ ਜੋ ਕਰਦਾ ਏ ਉਹ ਦਾਨੀ ਹੁੰਦਾ ਏ,
ਨਾਮ ਹੀ ਜਪਦਾ ਜੋ ਬ੍ਰਹਮ ਗਿਆਨੀ ਹੁੰਦਾ ਏ,
ਜਦੋਂ ਲਾ ਕੇ ਸੁਰਤੀ ਨੂੰ ਚਰਨਾਂ ਵਿੱਚ ਬਹਿ ਜਾਂਦੇ,
ਦੁਨੀਆਂ ਵਿੱਚ ਆਉਂਨੇ ਦਾ ਲਾਹ ਖੱਟ ਕੇ ਲੈ ਜਾਂਦੇ,
ਦੇਹਧਾਰੀ ਸਤਿਗੁਰ ਨੇ ਲੜ ਸੰਗਤ ਲਾਈ ਏ।
ਹਰੀ ਨਾਮ ਦੀ ਮਹਿਮਾ .............

ਅੱਜ ਖੁਸ਼ੀਆਂ ਖੇੜਿਆਂ ਲਈ ਸਭ ਕਰਨ ਕਮਾਈ ਜੀ,
ਇਸ ਜਨਮ ਅਮੋਲਕ ਲਈ ਇਹੋ ਭਲਿਆਈ ਜੀ,
ਦੇਸ਼ਾਂ ਪ੍ਰਦੇਸ਼ਾਂ ਤੋਂ ਅੱਜ ਸਭ ਸੰਗਤ ਆਈ ਜੀ,
ਅੱਖੀਆਂ ਵਿੱਚ ਰਹਿਬਰ ਦੀ ਤਸਵੀਰ ਸਮਾਈ ਜੀ,
ਸਤਿਗੁਰੂ ਦੀ ਬਖਸ਼ਿਸ਼ ਹੈ ਪੂਰਨ ਅਜਮਾਈ ਏ।
ਹਰੀ ਨਾਮ ਦੀ ਮਹਿਮਾ ਮੈਨੂੰ ਇੱਥੇ ਲਿਆਈ ਏ।

***

# ਰੱਬ ਨੂੰ ਬੰਦਾ ਲੱਭਦਾ ਫਿਰਦਾ

ਰੱਬ ਨੂੰ ਬੰਦਾ ਲੱਭਦਾ ਫਿਰਦਾ।
ਜਿਵੇਂ ਗੁਆਚਾ ਫਿਰਦਾ ਚਿਰਦਾ।

ਲੱਭਿਆ ਤੇ ਹੈ ਜਾਂਦਾ ਉਸਨੂੰ,
ਗੁਮਿਆ ਨਹੀਂ ਏ ਰਾਖਾ ਸਿਰ ਦਾ।

ਹਰ ਥਾਂ ਉਤੇ ਵਿਆਪਕ ਉਹ ਹੈ,
ਉਸ ਦਾ ਚਾਰੋ ਓਰ ਚੋਗਿਰਦਾ।

ਵਾਸ ਉਸ ਦਾ ਹਰ ਪੱਤੇ ਵਿੱਚ,
ਆਪੇ ਉਸ ਦਾ ਗੇੜ ਹੈ ਗਿੜਦਾ।

ਮੰਦਿਰ ਮਸੀਤੀਂ ਜੰਗਲੀਂ ਭਾਲੇ,
ਬੰਦਾ ਜਾਵੇ ਹਰ ਪਖ ਰਿੜਦਾ।

ਸੰਗ ਨਿਮਰਤਾ ਬੋਲ ਪਿਆਰੇ,
ਆਪੇ ਬਣ ਜੂ ਨਿਰਮਲ ਹਿਰਦਾ।

ਇੱਕ ਨੂਰ ਤੋਂ ਉਪਜੇ ਸਾਰੇ,
ਸਭ ਜੱਗ ਬਣ ਜੋ ਇੱਕੋ ਧਿਰ ਦਾ।

ਬੰਦਾ ਆਪਣਾ ਰੋਣਾ ਰੋਵੇ,
ਪਿਆ ਵਰਾਵਾਂ ਕਿਉਂ ਨਾ ਵਿਰਦਾ।

ਨਾ ਪੱਥਰਾਂ 'ਚੋਂ ਨਾ ਜੰਗਲਾਂ 'ਚੋਂ।
ਬਿਨਾ ਪਿਆਰ ਤੋਂ ਰੱਬ ਨਾ ਮਿਲਦਾ।

ਇੱਕ ਦਾ ਬਣ ਕੇ ਬੈਠ ਨਿਰਾਲਾ,
ਕਾਹਨੂੰ ਫਿਰਦਾ ਥਾਂ ਥਾਂ ਗਿਰਦਾ।

ਪਤੀ ਵਰਤਾ ਇੱਕ ਔਰਤ ਵਾਂਗੂ,
ਰੱਖ ਭਰੋਸਾ ਆਪਣੇ ਪਿਰ ਦਾ।

## ਬੀਬੀ ਸੁਰਿੰਦਰ ਕੌਰ

ਰਹਿੰਦੀ ਮੰਡੀ ਵਿੱਚ ਸੀ ਬੀਬੀ ਸੁਰਿੰਦਰ ਕੌਰ।
ਪਤਨੀ ਬਚਨ ਸਿੰਘ ਦੀ ਗੁਰੂ ਚਰਨਾਂ ਵਿਚ ਡੋਰ।

ਪੁੱਤਰ ਸੀ ਨਵਤੇਜ ਸਿੰਘ ਕਰੇ ਸਿਆਣੀ ਗੱਲ।
ਕੰਮ ਉਹਦਾ ਸੁਨਿਆਰ ਦਾ ਚੰਗਾ ਰਿਹਾ ਚੱਲ।

ਛੇਤੀ ਚੱਲਿਆ ਘਰ ਤੋਂ ਖੋਲ੍ਹਣ ਲਈ ਦੁਕਾਨ।
ਸੋਨਾ ਲੈ ਕੇ ਆਦਮੀ ਟੈਸਟ ਆਏ ਕਰਾਨ।

ਬਾਲ ਦੀਵਾ ਸਪਿਰਟ ਦਾ ਫੂਕਾਂ ਰਿਹਾ ਲੱਗਾ।
ਅਚਨਚੇਤ ਹੀ ਉਸਦਾ ਦੀਵਾ ਫਟ ਗਿਆ।

ਪੁਤ ਦੇ ਕੱਪੜੇ ਸੜ ਗਏ ਐਸੀ ਲੱਗੀ ਅੱਗ।
ਸਪਿਰਟ ਅੱਗ ਨਹੀਂ ਦਿਸਦੀ ਸਾਰਾ ਜਾਣੇ ਜੱਗ।

ਸ਼ੋਰ ਪਾਇਆ ਨਵਤੇਜ ਨੇ ਭੱਜੇ ਆਏ ਲੋਕ।
ਦੌਰਾ ਪੈ ਗਿਆ ਇਸ ਨੂੰ ਕਰਦੇ ਨੋਕ ਝੋਕ।

ਪੱਗ ਲਾਹ ਨਵਤੇਜ ਨੇ ਉਤੇ ਲਈ ਵਲੇਟ।
ਲੋਕਾਂ ਦੀ ਇਹ ਸਮਝ 'ਚ ਫੇਰ ਆਈ ਅਲਸੇਟ।

ਲੋਕ ਲਿਆਏ ਚੁੱਕ ਕੇ ਦਾਖਲ ਕੀਤਾ ਆਣ।
ਦਾੜ੍ਹੀ ਮੁੱਛਾਂ ਸੜ ਗਈਆਂ ਕੱਪੜੇ ਹੋਏ ਮਸਾਨ।

ਪੂਰੇ ਗੁਰੂ ਦਾ ਸਿੱਖ ਸੀ ਨਾ ਉਸ ਆਖੀ ਹਾਏ।
ਨਾਮ ਗੁਰੂ ਜਗਜੀਤ ਦਾ ਮੁੱਖੋਂ ਰਟਦਾ ਜਾਏ।

ਰਾਤ ਪਈ ਜਾਂ ਸਿੱਖ ਦੀ ਪਲਕ ਲੱਗੀ ਇੱਕ ਬਾਰ।
ਆ ਕੇ ਆਪਣੇ ਸਿੱਖ ਨੂੰ ਦਿੱਤਾ ਗੁਰਾਂ ਦੀਦਾਰ।

ਮੱਥਾ ਟੇਕਣ ਵਾਸਤੇ ਉੱਠਨ ਲੱਗਾ ਸਿੰਘ।
ਉਸ ਤੋਂ ਪਹਿਲਾਂ ਬੋਲਦੇ ਆਪ ਅੱਗੋਂ ਬਖਸਿੰਦ।

ਉੱਠਣ ਦੀ ਕੋਈ ਲੋੜ ਨਹੀਂ ਆਪ ਦਿੱਤਾ ਸਮਝਾ।
ਉਪਰ ਚਰਨ ਕਰਕੇ ਮਸਤਕ ਦਿੱਤੇ ਲਾ।

ਦਰਸ਼ਨ ਦੇ ਕੇ ਸਿੰਘ ਨੂੰ ਕਰ ਦਿੱਤੇ ਦੁੱਖ ਦੂਰ।
ਗੁਰਾਂ ਸਿੰਘ ਵਿਸ਼ਵਾਸ ਨੂੰ ਕਰ ਲਿਆ ਸੀ ਮਨਜੂਰ।

ਪਿਤਾ ਕੋਲ ਸੀ ਜੋਤ ਦਾ ਉਸਨੂੰ ਹੋਏ ਦੀਦਾਰ।
ਝੱਟ ਚਲੇ ਗਏ ਪਾਤਸ਼ਾਹ ਕਰਕੇ ਚਮਤਕਾਰ।

ਬਾਣਾ ਨਾਮਧਾਰੀਆਂ ਦਾ ਬੜੇ ਸ਼ੌਂਕ ਸੰਗ ਪਾਵੇ।
ਬਾਣੀ ਪੜ੍ਹੇ ਰਸ ਭਰੀ ਸਭ ਦੇ ਤਾਈ ਸੁਣਾਵੇ।

ਕਰੀ ਸੁਰਿੰਦਰ ਕੌਰ ਨੇ ਚੌਰਾਸੀ ਦੀ ਗੱਲ।
ਨਾਮ ਜਪੋ ਵਿਸ਼ਵਾਸ ਕਰ ਹੋਵੇ ਮਸਲਾ ਹੱਲ।

ਰਹਿਤ ਪਿਆਰੀ ਗੁਰੂ ਨੂੰ ਜੋ ਵੱਡਿਆਂ ਦੀ ਰੀਤ।
ਮੂੰਹੋਂ 'ਨਿਰਾਲਾ' ਨਿਕਲਦਾ ਧੰਨ ਗੁਰੂ ਜਗਜੀਤ।
***

# ਦੇ ਦੇ ਨਾਮ ਦਾ ਪਿਆਲਾ

ਦੇਦੇ ਨਾਮ ਦਾ ਪਿਆਲਾ ਮੇਰੇ ਮਾਲਕਾ, ਜੁੱਗਾਂ ਦੇ ਪਿਆਸਿਆਂ ਨੂੰ।
ਦਿਨ ਰਾਤ ਗੁਣ ਗਾਵਾਂ ਤੇਰੇ ਮਾਲਕਾ, ਭਰ ਦੇਵੋ ਕਾਸਿਆਂ ਨੂੰ।

ਖਾਲੀ ਪਿਆ ਜਾਪੇ ਮੇਰੇ ਦਿਲ ਦਾ ਕਟੋਰਾ ਏ,
ਠੋਕਰਾਂ ਹੈ ਖਾਂਦਾ ਜਿਵੇਂ ਰਾਹ ਵਿੱਚ ਰੋੜਾ ਏ,
ਧੰਨੇ ਸਧਨੇ ਤਰਾਏ ਨੇ ਬਥੇਰੇ ਮਾਲਕਾ, ਜੁੱਗਾਂ ਦੇ ਪਿਆਸਿਆਂ ਨੂੰ।
ਦੇਦੇ ਨਾਮ ਦਾ ਪਿਆਲਾ .............

ਕਰ ਦੇਵੋਂ ਮੇਹਰ ਮਾਹੀ ਫਰਜ਼ ਆਪੇ ਜਾਨ ਕੇ,
ਦੇ ਕੇ ਤਨ ਮਨ ਡਿੱਗਾ ਚਰਨਾਂ 'ਚ ਆਣ ਕੇ,
ਰਾਤਾਂ ਕਾਲੀਆਂ 'ਚ ਕਰਦੇ ਸਵੇਰੇ ਮਾਲਕਾ ਜੁੱਗਾਂ ਦੇ ਪਿਆਸਿਆਂ ਨੂੰ।
ਦੇਦੇ ਨਾਮ ਦਾ ਪਿਆਲਾ ...........

ਹੋਰ ਕੁੱਝ ਮੰਗਦਾ ਨਹੀਂ ਖੈਰ ਮੰਗਾ ਨਾਮ ਦੀ,
ਪੰਜਾਂ ਠੱਗਾਂ ਵਾਲੀ ਜੜ੍ਹ ਪੁੱਟ ਦੋ ਤਮਾਮ ਜੀ,
ਈਰਖਾ ਤੇ ਝੂਠ ਚੱਕ ਦੇ ਹਨੇਰੇ ਮਾਲਕਾ, ਜੁੱਗਾਂ ਦੇ ਪਿਆਸਿਆਂ ਨੂੰ।
ਦੇਦੇ ਨਾਮ ਦਾ ਪਿਆਲਾ .............

ਮਿਲੇ ਵਿਸ਼ਵਾਸ ਪੱਲਾ ਰਹਿਮ ਦਾ ਫੜ੍ਹਾਵੋ ਜੀ,
ਜਿੰਦਗੀ ਦੇ ਸਾਗਰਾਂ 'ਚੋਂ ਬੇੜਾ ਬੰਨੇ ਲਾਵੋ ਜੀ,
ਤੇਰੇ ਚਰਨਾਂ ਦੇ ਵਿੱਚ ਲਾਵਾਂ ਡੇਰੇ ਮਾਲਕਾ, ਜੁੱਗਾਂ ਦੇ ਪਿਆਸਿਆਂ ਨੂੰ।
ਦੇਦੇ ਨਾਮ ਦਾ ਪਿਆਲਾ .............

ਲੱਗੇ ਤੇਰਾ ਦੁਨੀਆਂ 'ਚ ਖੇਲ ਹੀ ਨਿਰਾਲਾ ਏ,
ਜਿਸ ਉਤੇ ਨਿਗਾਹ ਕਰੇ ਉਹੀ ਮਤਵਾਲਾ ਏ,
ਉਹਦੇ ਦੁਨੀਆਂ 'ਚੋਂ ਮੁੱਕ ਜਾਂਦੇ ਫੇਰੇ ਮਾਲਕਾ, ਜੁੱਗਾਂ ਦੇ ਪਿਆਸਿਆਂ ਨੂੰ।
ਦੇਦੇ ਨਾਮ ਦਾ ਪਿਆਲਾ ਮੇਰੇ ਮਾਲਕਾ, ਜੁੱਗਾਂ ਦੇ ਪਿਆਸਿਆਂ ਨੂੰ।
ਦਿਨ ਰਾਤ ਗੁਣ ਗਾਵਾਂ ਤੇਰੇ ਮਾਲਕਾ, ਭਰ ਦੇਵੋ ਕਾਸਿਆਂ ਨੂੰ।
***

## ਸਾਨੂੰ ਜਿਉਣ ਦੀ ਜਾਚ ਸਿਖਾ ਗਏ ਓ

ਭੁੱਲੇ ਫਿਰਦੇ ਸੀ ਜਨਮਾਂ ਦੇ ਅਸੀਂ ਪੀਆ,
ਸਾਨੂੰ ਰਸਤੇ ਬੈਕੁੰਠ ਦੇ ਪਾ ਗਏ ਓ।
ਨਾਮ ਦਾਨ ਤੇ ਉੱਚ ਕਿਰਦਾਰ ਦੇ ਕੇ,
ਬੂਟੇ ਸੁੱਚ ਤੇ ਸੋਧ ਦੇ ਲਾ ਗਏ ਓ।
ਜਿਹੜੇ ਗੁਰੂ ਪ੍ਰਤਾਪ ਨੇ ਸਬਕ ਦਿੱਤੇ,
ਬੜੇ ਪਿਆਰ ਦੇ ਨਾਲ ਸਮਝਾ ਗਏ ਓ।
ਕਾਮੇ ਕਿਰਤੀਆਂ ਨੂੰ ਅਕਲ ਦਾ ਵਰ ਦੇ ਕੇ,
ਕਾਇਨਾਤ ਦੇ ਵਿੱਚ ਉੱਚਿਆ ਗਏ ਓ।
ਕਰਕੇ ਰਹਿਮਤਾਂ ਭਰੀ ਬਰਸਾਤ ਸਾਡੇ,
ਰੰਗੋ ਬੂ ਸਿੱਖ ਚਮਨ ਬਣਾ ਗਏ ਓ।
ਭੁੱਲ ਸਕਦੇ ਨਹੀਂ ਜਗਜੀਤ ਪੀਆ,
ਸਾਨੂੰ ਜਿਉਣ ਦੀ ਜਾਚ ਸਿਖਾ ਗਏ ਓ।

ਤੇਰੇ ਵਿੱਚ ਪਿਆਰ ਦੇ ਲੀਨ ਹੋ ਕੇ,
ਗਾਥਾ ਤੇਰੇ ਪਿਆਰ ਦੀ ਗਾਈ ਦੀ ਏ।
ਉਦੋਂ ਹੁੰਦੇ ਦੀਦਾਰ ਪਿਆਰਿਆਂ ਨੂੰ,
ਬਿਰਤੀ ਜਦੋਂ ਧਿਆਨ ਵਿੱਚ ਲਾਈ ਦੀ ਏ।
ਯਾਦ ਆਉਂਦੇ ਨੇ ਜਦੋਂ ਉਪਕਾਰ ਤੇਰੇ,
ਵੀਣਾ ਓਦੋਂ ਪਿਆਰ ਵਜਾਈ ਦੀ ਏ।
ਕੁੱਲੀ ਨਹੀਂ ਸੀ ਕੋਠੀਆਂ ਵੇਖ ਅੱਖੀਂ,
ਖੁਸ਼ੀ ਉਹਨਾਂ ਨੂੰ ਵੇਖ ਮਨਾਈ ਦੀ ਏ।
ਜਾਪੇ ਵਿਸ਼ਨੂੰ ਰੋਜੀਆਂ ਦੇਣ ਵਾਲਾ,
ਸਾਡੇ ਦਿਲਾਂ ਦੇ ਵਿੱਚ ਸਮਾਂ ਗਏ ਓ।
ਸੱਚੀ ਕਿਰਤ ਕਮਾਈ ਦਾ ਸਬਕ ਦੇਕੇ,
ਸਾਨੂੰ ਜਿਉਣ ਦੀ ਜਾਚ ਸਿਖਾ ਗਏ ਓ।

ਸਤਿਗੁਰੂ ਜੀ ਤੇਰੀ ਕੀ ਸਿਫ਼ਤ ਆਖਾਂ,
ਮੇਹਰਾਂ ਤੇਰੀਆਂ ਦਾ ਪਾਰਾਵਾਰ ਕੋਈ ਨਾ।
ਵਿਦਿਆ ਰਾਗ ਦੀ ਐਸੀ ਸਿਖਾਈ ਸਾਨੂੰ,
ਮਿਸਾਲ ਜਿਸਦੀ ਵਿਚ ਸੰਸਾਰ ਕੋਈ ਨਾ।
ਸਾਹਿਤਕਾਰਾਂ ਦਾ ਮਾਨ ਸਨਮਾਨ ਕਰਦੇ,

ਦਾਨੀ ਬਿਰਤੀ ਆਉਂਦਾ ਸ਼ੁਮਾਰ ਕੋਈ ਨਾ।
ਕਿਵੇਂ ਹਾਕੀ ਦੀਆਂ ਹੋਣ ਤਿਆਰ ਟੀਮਾਂ,
ਐਸਾ ਮਿਲਦਾ ਕਿਤੋਂ ਪਿਆਰ ਕੋਈ ਨਾ।
ਜਾਣਕਾਰੀ ਦੇਹ ਬਾਗ ਬਗੀਚਿਆਂ ਦੀ,
ਨਾਲ ਫੁਲਾਂ ਦੇ ਪਿਆਰ ਪੁਆ ਗਏ ਓ।
ਨਿਗਾਹ ਮੇਹਰ ਦੀ ਕਰ ਸੰਸਾਰ ਉਤੇ,
ਸਾਨੂੰ ਜਿਉਣ ਦੀ ਜਾਚ ਸਿਖਾ ਗਏ ਓ।

ਭੈਣੀ ਸਾਹਿਬ ਦੀ ਕਾਇਆ ਕਲਪ ਕਰਕੇ,
ਸਾਡੀ ਜਿੰਦਗੀ ਦੇ ਦਿਨ ਸਵਾਰ ਗਏ ਸੀ।
ਬੇਅਬਾਦ ਸ਼ਹੀਦਾਂ ਦੇ ਥਾਨ ਜਿਹੜੇ,
ਉਥੇ ਸੁੰਦਰ ਮਿਨਾਰ ਉਸਾਰ ਗਏ ਸੀ।
ਆਪ ਨਵੀਂ ਪਨੀਰੀ ਤਿਆਰ ਕਰਕੇ,
ਸਾਜ ਕਵੀ ਤੇ ਜਥੇਦਾਰ ਗਏ ਸੀ।
ਸੁਚ ਸੋਧ ਉਤੇ ਪੂਰਾ ਬਲ ਦੇ ਕੇ,
ਸ਼ਾਕਾਹਾਰ ਦਾ ਦੇ ਪ੍ਰਚਾਰ ਗਏ ਸੀ।
ਸਾਨੂੰ ਝੱਖੜ ਤੂਫਾਨਾਂ ਨੇ ਕੀ ਕਹਿਣਾ,
ਸਾਡੀਆਂ ਜੜ੍ਹਾਂ ਪਾਤਾਲ ਵਿੱਚ ਲਾ ਗਏ ਓ।
ਕਰਕੇ ਵਲ ਗੁਰਬਾਣੀ ਧਿਆਨ ਸਾਡਾ,
ਸਾਨੂੰ ਜਿਉਣ ਦੀ ਜਾਚ ਸਿਖਾ ਗਏ ਓ।

ਘਰ ਘਰ ਮਹੀਨੇ ਦਾ ਪਾਠ ਕਰਨਾ,
ਅਸਲ ਮਰਿਆਦਾ ਸਮਝਾਈ ਸਾਨੂੰ।
ਵਿਸ਼ਵ ਸ਼ਾਂਤੀ ਦਾ ਝੰਡਾ ਪ੍ਰਤੀਕ ਸਾਡਾ,
ਲਹਿਰਾਉਣ ਦੀ ਜਾਚ ਸਿਖਾਈ ਸਾਨੂੰ।
ਵਹਿਮਾਂ ਭਰਮਾਂ ਦਾ ਖਾਤਿਮਾ ਕਰ ਦਿੱਤਾ,
ਵਿੱਚ ਚਰਨਾਂ ਦੇ ਜਗ੍ਹਾ ਦਵਾਈ ਸਾਨੂੰ।
ਨਾਰੀ ਜਾਤੀ ਤੇ ਆਪ ਉਪਕਾਰ ਕਰਕੇ,
ਕਰਨੀ ਸਭ 'ਤੇ ਦੱਸੀ ਭਲਿਆਈ ਸਾਨੂੰ।
ਦੱਸੀ ਆਪ ਬਜ਼ੁਰਗਾਂ ਦੀ ਕਰਨ ਸੇਵਾ,
ਸੰਕਟ ਵਿੱਚ ਵੀ ਸ਼ਾਂਤੀ ਅਪਣਾ ਗਏ ਓ।
ਹੋਵੇ ਸਿਫ਼ਤ ਨਾ 'ਪੂਰਨ' ਜਗਜੀਤ ਪੀਆ,
ਸਾਨੂੰ ਜਿਉਣ ਦੀ ਜਾਚ ਸਿਖਾ ਗਏ ਓ।

## ਡੱਲਾ ਮੱਲਾ

ਸ਼੍ਰੀ ਗੁਰੂ ਦਸਮੇਸ਼ ਜੀ ਦਮਦਮੇ ਪਹੁੰਚੇ ਆਣ।
ਜੰਗ ਨਬੇੜਾ ਕਰਕੇ ਆਰਾਮ ਲੱਗੇ ਫਰਮਾਣ।
ਡੱਲਾ ਮੱਲਾ ਚੌਧਰੀ ਕਰਦੇ ਆ ਪਰਨਾਮ।
ਇਥੋਂ ਦੇ ਅਸੀਂ ਚੌਧਰੀ ਚੰਗਾ ਸਾਡਾ ਨਾਮ।
ਪੱਥਰ ਵਰਗੇ ਸੂਰਮੇ ਚੰਗੇ ਹਾਂ ਬਲਵਾਨ।
ਸਾਨੂੰ ਸਨੇਹਾ ਘਲਦੇ ਕਰਦੇ ਤੁਰਕ ਵਰਾਨ।
ਝੱਟ ਆਇਆ ਇੱਕ ਸਿੰਘ ਸੀ ਦਿੱਤਾ ਸ਼ੀਸ਼ ਨਿਵਾ।
ਵਧੀਆ ਇੱਕ ਬੰਦੂਕ ਸੀ ਦਿੱਤੀ ਭੇਂਟ ਚੜ੍ਹਾ।
ਹੱਸ ਗੁਰੂ ਜੀ ਆਖਦੇ ਡੱਲਾ ਸਿੰਘ ਸਰਦਾਰ।
ਲਿਆ ਤੇਰਾ ਇੱਕ ਸੂਰਮਾ ਬੰਦੂਕ ਦਾ ਪਰਖਾਂ ਵਾਰ।
ਡੱਲੇ ਮੱਲੇ ਸੁਣਦਿਆਂ ਖਾਨਿਉਂ ਨਿਕਲੀ ਬਾਤ।
ਸੁਣਕੇ ਗੱਲ ਬੰਦੂਕ ਦੀ ਠੰਡੇ ਪਏ ਜਜਬਾਤ।
ਕੋਈ ਨਾ ਆਇਆ ਸੂਰਮਾ ਖਿਸਕਣ ਲੱਗੇ ਦੂਰ।
ਡੱਲਾ ਮੱਲਾ ਆ ਜਾਉ ਕਿੱਧਰ ਗਿਆ ਸਰੂਰ।
ਨਾ ਡੱਲਾ ਨਾ ਮੱਲਾ ਦਿਸੇ ਨਾ ਕੋਈ ਸਾਥੀ ਹੋਰ।
ਇਹਨਾਂ ਵਿੱਚ ਕੋਈ ਦਮ ਨਹੀਂ ਲੱਗਦੇ ਨੇ ਕਮਜੋਰ।
ਆਵਾਜ਼ ਲਗਾਈ ਸਿੱਖ ਨੂੰ ਦੋ ਦੋ ਆਏ ਵੀਰ।
ਇੱਕ ਵੀਰ ਸਿੰਘ ਉੱਠਿਆ ਦੂਜਾ ਸੀ ਮਨਧੀਰ।
ਡੱਲੇ ਦੇ ਦਿਲ ਆਣ ਕੇ ਐਸਾ ਲੱਗਾ ਸੱਲ।
ਭੱਜ ਜਾਵਾਂ ਮੈਂ ਲੁਕ ਕੇ ਨਾ ਮੈਂ ਵੇਖਾਂ ਕੱਲ੍ਹ।
ਗੁਰੂ ਜੀ ਦੇ ਚੋਜ਼ ਸੀ ਕੋਈ ਨਾ ਸਕੇ ਜਾਣ।
ਘੜਾ ਟਿਕਾਇਆ ਸਿਰ 'ਤੇ ਲੱਗੇ ਗੰਨ ਚਲਾਨ।
ਬਣ ਨਿਸ਼ਾਨਾ ਗੁਰਾਂ ਨੇ ਦਿੱਤਾ ਉੱਪਰ ਕਰ।
ਜਿਨ੍ਹਾਂ ਬਚਾਵੇ ਸਾਈਂ ਉਹਨਾਂ ਕਾਹਦਾ ਡਰ।
ਕੱਚੇ ਪਿੱਲੇ ਡੱਲਿਆ ਤੂੰ ਕਾਹਦਾ ਬਲਵਾਨ।
ਸੂਰੇ ਉਹੀ ਲੜਦੇ ਜਿਨ੍ਹਾਂ ਤਲੀ 'ਤੇ ਰੱਖੀਂ ਜਾਨ।
ਸ਼ੇਰ ਜਿਹਾ ਕਰ ਹੌਸਲਾ ਦਿਲ ਵਿੱਚ ਹੋਵੇ ਪਿਆਰ।
ਸੱਚ 'ਨਿਰਾਲਾ' ਆਖਦਾ ਫੇਰ ਪਰਖਦੇ ਵਾਰ।
***

# ਸਤਿਗੁਰੂ ਰਾਮ ਸਿੰਘ ਜੀ ਮੇਰੇ ਬੱਚੇ

ਗੁਰੂ ਰਾਮ ਸਿੰਘ ਮੇਰੇ ਬੱਚੇ ਨੂੰ ਜਵਾਲ ਦੇ।
ਸੌਂ ਗਿਆ ਸਦਾ ਦੀ ਨੀਂਦ ਉਸਨੂੰ ਉਠਾਲ ਦੇ।

ਮੇਰੀ ਤਕਦੀਰ ਉਤੇ ਟੁੱਟਿਆ ਪਹਾੜ ਹੈ,
ਹਰੀ ਭਰੀ ਖੇਤੀ ਮੇਰੀ ਕਰਤੀ ਉਜਾੜ ਹੈ,
ਕਰ ਦੇਵੋ ਮੇਹਰ ਵਿੱਚ ਫੱਸ ਗਈ ਜੰਜਾਲ ਦੇ।
ਗੁਰੂ ਰਾਮ ਸਿੰਘ ਮੇਰੇ ਬੱਚੇ ਨੂੰ ਜਵਾਲ ਦੇ।

ਮਾਰ ਫੇਟੀ ਘੋੜੇ ਮੇਰੇ ਬੱਚੇ ਨੂੰ ਮੁਕਾਇਆ ਏ,
ਕਰ ਦੇਵੋ ਮੇਹਰ ਡਾਢਾ ਕਹਿਰ ਕਮਾਇਆ ਏ,
ਆਪ ਹੀ ਜਵਾਲੋ ਵੱਸ ਪੈ ਗਿਆ ਏ ਕਾਲ ਦੇ।
ਗੁਰੂ ਰਾਮ ਸਿੰਘ ਮੇਰੇ ਬੱਚੇ ਨੂੰ ਜਵਾਲ ਦੇ।

ਭੀਲਨੀ ਖਲੋਤੀ ਤੇਰੇ ਆਣ ਕੇ ਦਵਾਰ 'ਤੇ,
ਤੇਰੇ ਤੇ ਯਕੀਨ ਜਿੰਨਾ ਕ੍ਰਿਸ਼ਨ ਮੁਰਾਰ 'ਤੇ,
ਕੁਬਜਾਂ ਦਾ ਲੱਕ ਸਿੱਧਾ ਕਰ ਨਿਗਾਹ ਨਾਲ ਦੇ।
ਗੁਰੂ ਰਾਮ ਸਿੰਘ ਮੇਰੇ ਬੱਚੇ ਨੂੰ ਜਵਾਲ ਦੇ।

ਆਖਰਾਂ ਦਾ ਰੌਲਾ ਉਥੇ ਲੋਕਾਂ ਨੇ ਮਚਾਇਆ ਸੀ,
ਗੁਰੂ ਰਾਮ ਸਿੰਘ ਜੀ ਨੇ ਚਰਨ ਛੁਹਾਇਆ ਸੀ,
ਮੁਖ ਵਿਚੋਂ ਬੋਲ ਕਹਿੰਦੇ ਬੜੇ ਹੀ ਕਮਾਲ ਦੇ।
ਗੁਰੂ ਰਾਮ ਸਿੰਘ ਮੇਰੇ ਬੱਚੇ ਨੂੰ ਜਵਾਲ ਦੇ।

ਉੱਠ ਬੇਟਾ ਸੌਂ ਗਿਆ ਕਿਉਂ ਲੰਮੀਆਂ ਤਾਣ ਕੇ,
ਉੱਠ ਪਿਆ ਬੱਚਾ ਚਰਨ ਗੁਰਾਂ ਦੇ ਸਿਆਣ ਕੇ,
ਗਾਵੇ ਮਾਂ 'ਨਿਰਾਲਾ' ਗੁਣ ਸਤਿਗੁਰੂ ਦਿਆਲ ਦੇ।
ਗੁਰੂ ਰਾਮ ਸਿੰਘ ਮੇਰੇ ਬੱਚੇ ਨੂੰ ਜਵਾਲ ਦੇ।
ਸੌਂ ਗਿਆ ..............
***

## ਜੰਗਲਾਂ ਦੇ ਵਿੱਚ ਬਾਜਾਂ ਵਾਲਾ

ਜੰਗਲਾਂ ਦੇ ਵਿੱਚ ਬਾਜਾਂ ਵਾਲਾ, ਰੱਬ ਦਾ ਸ਼ੁਕਰ ਗੁਜ਼ਾਰਦਾ।
ਉਸ ਯਾਰ ਦਾ ਸੱਥਰ ਚੰਗੇਰਾ, ਫਿਰਦਾ ਪਿਆ ਉਚਾਰਦਾ।

ਚਮਕੌਰ ਗੜ੍ਹੀ ਵਿੱਚ ਜੰਗ ਮਚਾਇਆ,
ਸਿੰਘਾਂ ਕਰਕੇ ਅਰਜ਼ ਘਲਾਇਆ,
ਰਿਸ਼ੀ ਮੁਨੀ ਵੀ ਲੱਭਦੇ ਫਿਰਦੇ ਝਲਕਾ ਜਿਹਦੇ ਦੀਦਾਰ ਦਾ।
ਜੰਗਲਾਂ ਦੇ ਵਿੱਚ ਬਾਜਾਂ ਵਾਲਾ................

ਤਾਜ ਬਾਜ ਨਾ ਘੋੜਾ ਥੱਲੇ,
ਜੰਗਲ ਦੇ ਵਿਚ ਕਲਮਕਲੇ,
ਐਸੀ ਪਾਹੁਲ ਪਿਆਈ ਜਿਸਨੇ, ਲੱਖ ਨੂੰ ਇਕ ਵੰਗਾਰ ਦਾ।
ਜੰਗਲਾਂ ਦੇ ਵਿੱਚ ਬਾਜਾਂ ਵਾਲਾ ................

ਪੈਰਾਂ ਦੇ ਵਿੱਚ ਪੈ ਗਏ ਛਾਲੇ,
ਜਾਮਾਂ ਲੀਰੋ ਲੀਰ ਦੁਆਲੇ,
ਕਹਿਰਾਂ ਦਾ ਪੈਂਦਾ ਹੈ ਕੱਕਰ, ਅੰਗ ਅੰਗ ਹੈ ਠਾਰਦਾ।
ਜੰਗਲਾਂ ਦੇ ਵਿੱਚ ਬਾਜਾਂ ਵਾਲਾ.............

ਜਿਸ ਨੇ ਜੱਗ ਵਿੱਚ ਧਾਕ ਜਮਾਈ,
ਰਾਜੇ ਰਾਣੇ ਸਭ ਝੁਕੇ ਲੁਕਾਈ,
ਨੰਗੇ ਪੈਰੀ ਫਿਰਦਾ ਲੋਕੋਂ, ਮਾਲਕ ਸਭ ਸੰਸਾਰ ਦਾ।
ਜੰਗਲਾਂ ਦੇ ਵਿੱਚ ਬਾਜਾਂ ਵਾਲਾ.............

ਰਾਤ ਹਨੇਰੀ ਪੈ ਗਿਆ ਭੌਣਾ,
ਛੱਡ ਸੇਜਾਂ ਸੱਥਰ 'ਤੇ ਸੌਣਾ,
ਨਾ ਹੋਇਆ ਨਾ ਹੋਣਾ ਅੱਗੋਂ, ਬੰਸ ਕਿਸੇ ਲਈ ਵਾਰਦਾ।
ਜੰਗਲਾਂ ਦੇ ਵਿੱਚ ਬਾਜਾਂ ਵਾਲਾ............

ਕਿੱਥੇ ਛੱਡ ਆਇਆ ਪਰਿਵਾਰ,
ਨਾਲ ਕੋਈ ਨਾਹੀਂ ਸਰਦਾਰ,
ਲਾਵੇ ਕੌਣ ਹਿਸਾਬ 'ਨਿਰਾਲਾ' ਗੂੜੇ ਦੇਸ ਪਿਆਰ ਦਾ।
ਜੰਗਲਾਂ ਦੇ ਵਿੱਚ ਬਾਜਾਂ ਵਾਲਾ ਰੱਬ ਦਾ ਸ਼ੁਕਰ ਗੁਜਾਰਦਾ।

# ਪੀਆਂ ਦੀ ਯਾਦ

ਦੂਰ ਤੇਰੇ ਤੋਂ ਰਹਿ ਨਹੀਂ ਸਕਿਆ।
ਹੋਰ ਕਿਸੇ ਨੂੰ ਕਹੇ ਨਹੀਂ ਸਕਿਆ।

ਐਸੇ ਰੰਗ ਵਿੱਚ ਰੰਗ ਛੱਡਿਆ ਏ,
ਲਾਹਿਆਂ ਵੀ ਜੋ ਲਹਿ ਨਹੀਂ ਸਕਿਆ।

ਅੱਖੀਆਂ ਨੂੰ ਪਥਰਾਇਆ ਐਸਾ,
ਇੱਕ ਵੀ ਹੰਝੂ ਵਹਿ ਨਹੀਂ ਸਕਿਆ।

ਕੋਲ ਬੈਠਾ ਕੇ ਵੀ ਨਾ ਬੋਲੇ,
ਇਸ ਦੁੱਖੜੇ ਨੂੰ ਸਹਿ ਨਹੀਂ ਸਕਿਆ।

ਭਾਵੇਂ ਕਿੱਥੇ ਫਿਰਦਾ ਸੱਜਣਾਂ,
ਦੂਰ ਤੇਰੇ ਤੋਂ ਬਹਿ ਨਹੀਂ ਸਕਿਆ।

ਕਿਹੜਾ ਕਿਹੜਾ ਦੁੱਖੜਾ ਦੱਸਾਂ,
ਜਿਸਦੇ ਨਾਲ ਮੈਂ ਖਹਿ ਨਹੀਂ ਸਕਿਆ।

ਕਿਹੜਾ ਗ਼ਮ ਵਿਛੋੜੇ ਛੱਡਿਆ,
ਜਿਸ ਦੇ ਨਾਲ ਮੈਂ ਡਹਿ ਨਹੀਂ ਸਕਿਆ।

ਭਾਵੇਂ ਹਮਲੇ ਹੋਏ ਹਜ਼ਾਰਾਂ,
ਤੇਰਾ ਸਾਥ ਤਰਹਿ ਨਹੀਂ ਸਕਿਆ।

ਇੱਕ ਤੇਰੇ ਵਿਸ਼ਵਾਸ ਦੀ ਖਾਤਿਰ ,
ਲੱਗ ਕਿਸੇ ਦਾ ਭੈਅ ਨਹੀਂ ਸਕਿਆ।

ਜੱਗ ਤੋਂ ਭਾਵੇਂ ਗਿਆ ਪ੍ਰੀਤਮ,
ਦਿਲ ਦਾ ਛੱਡ ਗ੍ਰਹਿ ਨਹੀਂ ਸਕਿਆ।

'ਪੂਰਨ' ਸੱਚ ਸਹਾਰਾ ਮੁਰਸ਼ਦ,
ਵਹਿਮਾਂ ਦੇ ਵਿੱਚ ਪੈ ਨਹੀਂ ਸਕਿਆ।
***

## ਯਾਦ ਚੀਨੀ ਵਾਲੇ ਦੀ

ਮਾਹੀਆਂ ਮੁੱਕੀਆਂ ਨਾ ਤੇਰੀਆ ਉਡੀਕਾਂ, ਜਿੰਦ ਮੇਰੀ ਜਾਵੇ ਮੁੱਕਦੀ।
ਮੇਰੇ ਕੱਢ ਜਾ ਮੁੱਕਦਰਾਂ 'ਚ ਲੀਕਾਂ, ਜਿੰਦ ਮੇਰੀ ਜਾਵੇ ਮੁੱਕਦੀ।

ਆਉਣ ਦਾ ਕਰਾਰ ਕੋਈ ਦੇ ਗਿਆ ਨਾ ਮੈਨੂੰ ਵੇ,
ਮਰਜੀ ਦਾ ਮਾਲਕ ਕੀ ਆਖਣਾ ਏ ਤੈਨੂੰ ਵੇ,
ਗਿਆ ਜਾਣ ਲਗਾ ਦਸ ਨ ਤਰੀਕਾਂ, ਜਿੰਦ ਮੇਰੀ ਜਾਵੇ ਮੁੱਕਦੀ।
ਮਾਹੀਆ ਮੁੱਕੀਆਂ ਨੇ ਤੇਰੀਆਂ ਉਡੀਕਾਂ.............

ਗਮਾਂ ਦਾ ਚਰਾਗ ਵੇਖ ਜਗਦਾ ਤੂਫਾਨ ਵਿੱਚ,
ਅਖੀਆਂ 'ਚ ਨੂਰ ਤੇਰਾ ਨਾਮ ਹੈ ਜੁਬਾਨ ਵਿੱਚ,
ਛੰਨਾ ਹਿਜ਼ਰਾਂ ਦਾ ਲਾਈ ਜਾਵਾਂ ਡੀਕਾਂ, ਜਿੰਦ ਮੇਰੀ ਜਾਵੇ ਮੁੱਕਦੀ।
ਮਾਹੀਆ ਮੁੱਕੀਆਂ ਨੇ ਤੇਰੀਆਂ ਉਡੀਕਾਂ .............

ਹੋ ਗਿਆ ਦਿਵਾਨਾ ਦਿਲ ਪਿਆਸਾ ਤੇਰੇ ਪਿਆਰ ਦਾ ;
ਮਾਣ ਲੈ ਨਜਾਰਾ ਪੀਆ ਆਣ ਕੇ ਬਹਾਰ ਦਾ ;
ਰੋਂਦੇ ਦਿਲ ਦੀਆਂ ਸੁਣ ਲਵੋ ਚੀਕਾਂ, ਜਿੰਦ ਮੇਰੀ ਜਾਵੇ ਮੁੱਕਦੀ।
ਮਾਹੀਆ ਮੁੱਕੀਆਂ ਨੇ ਤੇਰੀਆਂ ਉਡੀਕਾਂ.............

ਆਖਰੀ ਦਮਾਂ 'ਤੇ ਆਈ ਮਾਹੀ ਮੇਰੀ ਜਾਣ ਵੇ,
ਦੇ ਦੇ ਦੀਦਾਰ ਮੈਨੂੰ ਜਾਵਾਂ ਕੁਰਬਾਨ ਵੇ,
ਹੁਣ ਮਿਲ ਆ ਕੇ ਪੈਰ ਪਈ ਧਰੀਕਾਂ, ਜਿੰਦ ਮੇਰੀ ਜਾਵੇ ਮੁਕਦੀ।
ਮਾਹੀਆ ਮੁੱਕੀਆਂ ਨੇ ਤੇਰੀਆਂ ਉਡੀਕਾਂ.............

ਤੇਰੇ ਬਿਨਾਂ ਜੱਗ ਵਿਚ ਹੋਰ ਨਾ ਸਹਾਰਾ ਵੇ,
ਸਤਿਗੁਰੁ ਉਦੈ ਸਿੰਘ ਦਸਿਆ ਕਿਨਾਰਾ ਵੇ,
'ਨਿਰਾਲਾ' ਦੱਸ ਜਾ ਉਡੀਕਾਂ ਕਦੋ ਤੀਕਾਂ, ਜਿੰਦ ਮੇਰੀ ਜਾਵੇ ਮੁੱਕਦੀ।
ਮਾਹੀਆ ਮੁੱਕੀਆਂ ਨਾ ਤੇਰੀਆਂ ਉਡੀਕਾਂ, ਜਿੰਦ ਮੇਰੀ ਜਾਵੇ ਮੁੱਕਦੀ।
***

## ਸ਼੍ਰੀ ਮਾਤਾ ਚੰਦ ਕੌਰ ਜੀ ਦਾ ਸੇਵਾ ਸੰਬੰਧ

1. ਸੇਵਾ ਸਿਮਰਨ ਵੀਰੋਂ ਤਿਆਗ ਅਤੇ ਬਲਿਦਾਨ।
ਇਹ ਮੂਰਤ ਸੀ ਸਾਂਤੀ ਦੀ ਜਾਣੇ ਕੁੱਲ ਜਹਾਨ।
2. ਮਹਿਲ ਗੁਰੂ ਜਗਜੀਤ ਦੇ ਚੰਦ ਕੌਰ ਜੀ ਨਾਮ।
ਸੇਵਾ ਜੀਵਨ ਨਗਰ ਵਿੱਚ ਕਰਦੇ ਸੀ ਦਿਲ ਥਾਮ।
3. ਸਹੁਰੇ ਘਰ ਵਿੱਚ ਮਾਤਾ ਜੀ ਜਦੋਂ ਤੋ ਆਏ ਚੱਲ।
ਦੁੱਧ ਰਿੜਕਣਾ ਆਪ ਨੇ ਸੇਵਾ ਅਚੱਲ ਅਚੱਲ।
4. ਪੋਚਾ ਮਿੱਟੀ ਲਿੱਪਣਾ, ਸਭ ਕਰਦੇ ਹਥੀਂ ਆਪ।
ਬੀਬੀਆਂ ਨੂੰ ਸੰਗ ਲੈ ਕੇ ਕਰਦੇ ਸੱਚਾ ਜਾਪ।
5. ਹੱਥੀਂ ਗੋਹਾ ਚੱਕ ਕੇ ਕਰਦੇ ਸੇਵਾ ਫੁੱਲ।
ਵੇਖ ਇਹਨਾਂ ਨੂੰ ਬੀਬੀਆਂ ਆਖੇ ਲੱਗਣ ਕੁੱਲ।
6. ਚੁਗਣ ਕਪਾਹਾਂ ਨਰਮਾ, ਬਹੁਤੀ ਕਰਕੇ ਗੌਰ।
ਹੱਲਾ ਸ਼ੇਰੀ ਆਪਣੀ ਲੈ ਜਾਣ ਬੀਬੀਆਂ ਹੋਰ।
7. ਸਤਿਗੁਰੂ ਪ੍ਰਤਾਪ ਦੇ ਸਭੇ ਹੁਕਮ ਕਬੂਲ।
ਦਸੇ ਸ਼੍ਰੀ ਬੇਅੰਤ ਜੀ ਚੰਗੇ ਸਬ ਅਸੂਲ।
8. ਰਹਿ ਕੇ ਵਿੱਚ ਅਸੂਲ ਖੱਟੀ ਸੀ ਵਾਹ ਵਾਹ।
ਚਚਾਲ ਕੋਠੀ ਸੀ ਆਖਦੇ ਹੁਣ ਜੀਵਨ ਨਗਰ ਨਾਂ।
9. ਮਸਤਾਨ ਗੜ੍ਹ ਦਾ ਏਰੀਆ ਕੀਤਾ ਜਦੋਂ ਆਬਾਦ।
ਉਬੜ ਖਾਬੜ ਬੜਾ ਸੀ , ਨਾ ਹੋਵੇ ਕਨਕ ਕਮਾਦ।
10. ਡਿਊਟੀ ਮਾਤਾ ਜੀ ਦੀ ਸਤਿਗੁਰੂ ਜੀ ਦਿੱਤੀ ਲਾ।
ਦੋ ਸੌ ਟਰੈਕਟਰ ਲਾ ਕੇ ਪੱਧਰ ਦਿੱਤੀ ਕਰਾ।
11. ਨਾਲਾ ਇੱਕ ਸਕੰਦਗੀ, ਵਿੱਚ ਪਾਣੀ ਬੇ ਬਹਾ।
ਦੋਵਾਂ ਪਾਸਿਉ ਬਣ ਕੇ ਫੇਰ ਪਾਣੀ ਦੇਣ ਕਢਾ।
12. ਮਾਤਾ ਜੀ ਨੇ ਵੀਰੋਂ ਬੜੀ ਮਿਹਨਤ ਸਖਤ ਨਿਭਾ।
ਪੈਲੀ ਕਿੱਲੇ ਚਾਰ ਸੌ ਦਿੱਤੀ ਪੱਧਰ ਬਣਾ।
13. ਤੇਰਾ ਸਾਲ ਗ੍ਰਹਿਮਤ ਦੇ ਦਿੱਤੇ ਸਨ ਗੁਜ਼ਾਰ।
ਨੂੰਹ ਗੁਰੂ ਪ੍ਰਤਾਪ ਦੀ ਸੇਵਾ ਕਰ ਸਤਿਕਾਰ।
14. ਜਦੋਂ ਸੰਭਾਲੀ ਗੁਰ ਗੱਦੀ ਸਤਿਗੁਰੂ ਜਗਜੀਤ।
ਮਾਤਾ ਜੀ ਸੇਵਾ ਕਰਦੇ ਦਿਲ ਵਿੱਚ ਬੜੀ ਪ੍ਰੀਤ।
15. ਭੈਣੀ ਸਾਹਿਬ ਦੇ ਵਿੱਚ ਵੀ ਸੇਵਾ ਕਰਨ ਕਮਾਲ।
ਲੰਗਰ ਹੋਲੇ ਮੇਲਿਆਂ ਦੇ ਕਰਦੇ ਸਾਂਭ ਸੰਭਾਲ।
16. ਡਿਊਟੀ ਲਾਉਂਦੇ ਭਰਵੀ ਦਿਲ ਵਿੱਚ ਰੱਖ ਪਿਆਰ।
ਮੰਦਿਰ ਕੋਠੇ ਕੋਠੀਆਂ ਹੁੰਦੇ ਜਦੋ ਤਿਆਰ।

17. ਮਾਤਾ ਚੰਦ ਕੌਰ ਦਾ ਮੈਂ ਕਿਵੇਂ ਸੁਣਾਵਾਂ ਜੱਸ।
ਜੋ ਵੀ ਆਵੇ ਰੋਂਵਦਾ ਜਾਂਦਾ ਸੀ ਹੱਸ ਹੱਸ।
18. ਮਾਰ ਗੋਲੀਆਂ ਕਰ ਗਏ ਪਾਪੀ ਹੱਤਿਆ ਆਪ।
ਦੇ ਗਏ ਜਾਲਮ ਭੁਗਤਨਾਂ ਸਾਡੇ ਲਈ ਸੰਤਾਪ।
19. ਭਾਵੇਂ ਜੁਲਮ ਕੌਮ ਤੇ ਹੁੰਦੇ ਰਹੇ ਅਨੇਕ।
ਮਾਵਾਂ ਭੈਣਾਂ ਤੇ ਨਾ ਕੋਈ ਗੋਲੀ ਚਲੀ ਏਕ।
20. ਇੱਕ ਗੱਲ ਮੈਂ ਸੰਗਤੇ ਦੱਸਾਂ ਜੋ ਮਸ਼ਹੂਰ।
ਸਜਾ 'ਨਿਰਾਲਾ' ਪਾਪੀਆਂ ਦੇਉ ਰੱਬ ਜ਼ਰੂਰ।
21. ਮਾਤਾ ਚੰਦ ਕੌਰ ਦਾ ਜਸ ਹੋਵੇ ਨਾ ਬਿਆਨ।
ਹੋ ਨਹੀਂ ਏ ਸਕਦਾ ਮੈਂ ਮੁਗਧ ਅਨਜਾਨ।

***

## ਰਾਮ ਅਵਤਾਰ

ਜੱਸਾ ਸਿੰਘ ਘਰ ਗੁਰਾਂ ਦਾ ਜਨਮ ਹੋਇਆ,
ਕੋਈ ਵੱਖਰਾ ਮੁੱਖ 'ਤੇ ਨੂਰ ਜਾਪੇ।
ਰੋਸ਼ਨ ਕਰਨੇ ਲਈ ਜਹਾਨ ਸਾਰਾ,
ਚਮਕਾਂ ਮਾਰਦਾ ਜਿਵੇਂ ਕੋਹਿਨੂਰ ਜਾਪੇ।
ਰਾਮ ਸਿੰਘ ਸੀ ਗੁਰਾਂ ਦਾ ਨਾਮ ਧਰਿਆ,
ਦੈਵੀ ਨਕਸ਼ ਨੇ ਮੁੱਖ ਹਜ਼ੂਰ ਜਾਪੇ।
ਮਹਿਕ ਚਾਰ ਚੁਫੇਰਿਉ ਆਉਣ ਲੱਗੀ,
ਜਿਵੇਂ ਛਿੜਕਿਆ ਇੱਤਰ ਕਪੂਰ ਜਾਪੇ।

ਮਾਨ ਟੁੱਟਦਾ ਵੇਖ ਕੇ ਯੁਸਫਾਂ ਦਾ,
ਰੂਪ ਰੱਬ ਦਾ ਆਇਆ ਜ਼ਰੂਰ ਜਾਪੇ।
ਦਰਸ਼ਨ ਕਰਦਾ ਜੋ ਵੀ ਸਤਿਗੁਰਾਂ ਦੇ,
ਸਭ ਨੂੰ ਚੜ੍ਹਦਾ ਪਿਆ ਸਰੂਰ ਜਾਪੇ।
ਖੇੜਾ ਖੁਸ਼ੀਆਂ ਦਾ ਸਾਰੇ ਜਾਪਦਾ ਸੀ,
ਜਿਵੇਂ ਸਾਉਣ ਦੀ ਪੈਂਦੀ ਭੂਰ ਜਾਪੇ।
ਮਧੁਰ ਮਹਿਕ ਸੀ ਰੁਤ ਬਸੰਤ ਲੱਗੀ,
ਸਾਰੇ ਕੁਦਰਤੀ ਵਜਦਾ ਤੂਰ ਜਾਪੇ।

ਫੁਲ ਪਤੀਆਂ ਉਤੇ ਬਹਾਰ ਆਈ,
ਪਤਝੜ ਦਾ ਟੁੱਟਾ ਗਰੂਰ ਜਾਪੇ।
ਜਿਹੜੇ ਬਾਗ ਅੰਦਰ ਖਿਜਾਂ ਜਾਪਦੀ ਸੀ,
ਉਹਨਾਂ ਉਤੇ ਸੀ ਆਂਵਦਾ ਬੂਰ ਜਾਪੇ।
ਗੋਰੇ ਜੱਗ 'ਤੇ ਜੁਲਮ ਦਾ ਜੋਰ ਪਾਇਆ,
ਰੂਪ ਗੋਰੇ ਦਾ ਅੱਜ ਮਨੂਰ ਜਾਪੇ।
ਧੁੰਦ ਨੱਸ ਗਈ ਜੱਗ ਤੋ ਕੂੜ ਵਾਲੀ,
ਚੜ੍ਹ ਗਿਆ ਸੀ ਸੱਚ ਦਾ ਸੂਰ ਜਾਪੇ।

ਥੰਮ ਹੱਲ ਗਏ ਉਦੋਂ ਅੰਗਰੇਜ਼ ਵਾਲੇ,
ਜੋ ਰਾਜ ਦੇ ਵਿੱਚ ਮਗਰੂਰ ਜਾਪੇ।
ਐਸਾ ਸੱਚ ਦਾ ਆਣ ਪ੍ਰਚਾਰ ਕੀਤਾ,
ਗੋਰਾ ਵੇਖਦਾ ਸੀ ਘੂਰ ਘੂਰ ਜਾਪੇ।

ਆਪਣੇ ਆਪ ਫਿਰੰਗੀ ਸੀ ਕਹਿਣ ਲੱਗੇ,
ਆਜ਼ਾਦੀ ਖੋਏਗਾ ਦਿਨ ਨਾ ਦੂਰ ਜਾਪੇ।
ਬਾਈਕਾਟ ਦੇ ਗੁਰਾਂ ਨੇ ਤੀਰ ਮਾਰੇ,
ਕਰ ਦਿੱਤਾ ਸੀ ਗੋਰਾ ਮਜਬੂਰ ਜਾਪੇ।

ਫਾਂਸੀ ਚਾੜ੍ਹੇ ਉਡਾਏ ਕਈ ਨਾਲ ਤੋਪਾਂ,
ਸਿਦਕ ਕੂਕਿਆਂ ਦਾ ਬੜਾ ਕਠੂਰ ਜਾਪੇ।
ਏਸੇ ਡਰ ਤੋਂ ਸਤਿਗੁਰੂ ਰਾਮ ਸਿੰਘ ਨੂੰ,
ਲੈ ਗਏ ਪਾਰ ਸਮੁੰਦਰੋਂ ਦੂਰ ਜਾਪੇ।
ਉਹੀ ਹੋਇਆ 'ਨਿਰਾਲਾ' ਸੀ ਨਾਲ ਸਾਡੇ,
ਜੋ ਸਤਿਗੁਰਾਂ ਤਾਈ ਮਨਜ਼ੂਰ ਜਾਪੇ।
ਕ੍ਰਾਂਤੀਕਾਰੀ ਨਾਇਕ ਗੁਰ ਹਿੰਦੀਆ ਦਾ,
ਤਾਹੀਂ ਦੁਨੀਆਂ ਵਿੱਚ ਮਸ਼ਹੂਰ ਜਾਪੇ।
ਐਸਾ ਮਾਰਿਆ ਚੁੱਕ ਅੰਗਰੇਜ਼ ਤਾਈਂ,
ਜਿਵੇਂ ਟੰਗਿਆ ਹੋਇਆ ਖਜ਼ੂਰ ਜਾਪੇ।
***

# ਪਿਆਰੀ ਗਿਫਟ

ਰਾਜੂ ਮੰਮੀ ਆਪਣੀ ਨੂੰ, ਕਰਦਾ ਇੱਕ ਸਵਾਲ।
ਦੱਸੋ ਨਾਲ ਪਿਆਰ ਦੇ, ਆਇਆ ਇੱਕ ਖ਼ਿਆਲ।
ਦਸਵੀਂ ਪੜ੍ਹਾਂ ਕਲਾਸ ਵਿੱਚ, ਜੇ ਨੰਬਰ ਆਏ ਫੁੱਲ।
ਕੀ ਗਿਫ਼ਟ ਦਿਉਗੇ ਲੈ ਕੇ, ਹੋਵੇ ਚੰਗਾ ਮੁੱਲ।
ਮੰਮੀ ਅੱਗੋਂ ਆਖਦੀ, ਸੁਣ ਲਾ ਮੇਰੇ ਲਾਲ।
ਬਾਹਰਵੀਂ ਕਰ ਲੈ ਪਾਸ ਤੂੰ, ਦੇਊ ਚੀਜ ਕਮਾਲ।
ਗੁਰਦੇ ਉਹਦੇ ਡੈਡ ਸੀ, ਚੱਲਦਾ ਪਿਆ ਇਲਾਜ਼।
ਗੁਰਦੇ ਦੀ ਪੈਣੀ ਲੋੜ ਹੈ, ਮਾਲਕ ਸਾਰੇ ਕਾਜ।
ਮੈਂ ਹੀ ਆਪਣੇ ਲਾਲ ਨੂੰ, ਦੇਊ ਗੁਰਦਾ ਆਪ।
ਦਿਨ ਰਾਤ ਕੰਮ ਕਰਦਾ ਸੀ, ਰਾਜੂ ਦਾ ਬਾਪ।
ਕਾਗਜ਼ ਉਤੇ ਲਿਖਕੇ, ਧਰ ਦਿੱਤਾ ਮੇਰੇ ਚੰਨ।
ਦੋ ਸਾਲ ਤੋਂ ਕੱਢਣਾ, ਲਈ ਗਿਫ਼ਟ ਕੀਮਤੀ ਮੰਨ।
ਵਿੱਚ ਅਲਮਾਰੀ ਰੱਖਿਆ, ਕਰ ਲਿਫ਼ਾਫ਼ਾ ਬੰਦ।
ਕੱਢ ਲਵੀਂ ਕਰ ਬਾਹਰਵੀਂ, ਸਮਝ ਲਵੀਂ ਗੁਲਕੰਦ।
ਉਹਨਾਂ ਚਿਰ ਤੂੰ ਭੁੱਲ ਜਾ, ਸੁਣ ਲਾ ਮੇਰੇ ਸ਼ੇਰ।
ਪਹਿਲਾਂ ਨਹੀਂਉ ਖੋਲ੍ਹਣਾ, ਮੇਰੇ ਪੁੱਤ ਦਲੇਰ।
ਸਮਾਂ ਸਪੀਡ ਵਿੱਚ ਸੀ, ਪਈ ਗੁਰਦੇ ਦੀ ਲੋੜ।
ਗੁਰਦਾ ਨਹੀਂ ਮਿਲਦਾ, ਕਰਦੇ ਜੋੜ ਤੋੜ।
ਦਮਾਂ 'ਤੇ ਆ ਗਿਆ, ਆਪਣੀ ਕੁੱਖ ਦਾ ਜਾਇਆ।
ਗੁਰਦਾ ਮੇਰਾ ਲੈ ਲਉ, ਮਾਂ ਨੇ ਪਿਆਰ ਜਤਾਇਆ।
ਮਾਂ ਦਾ ਗੁਰਦਾ ਕੱਢ ਕੇ, ਦਿੱਤਾ ਪੁੱਤ ਨੂੰ ਪਾ।
ਪੁੱਤ ਨੂੰ ਆਇਆ ਰਾਸ 'ਤੇ, ਹੋਈ ਸੀ ਵਾਹ ਵਾਹ।
ਸਾਲ ਕੁ ਪਿੱਛੇ ਚੱਲ ਕੇ, ਮਾਂ ਦਾ ਗੁਰਦਾ ਫੇਲ੍ਹ।
ਮਾਤਾ ਗਈ ਸਵਰਗ ਨੂੰ, ਕਿਆ ਮਾਲਕ ਦੇ ਖੇਲ।
ਸਮਾਂ ਪਾ ਕੇ ਖੋਲਤੀ, 'ਪੂਰਨ' ਜਾ ਅਲਮਾਰੀ।
ਕਾਗਜ਼ ਉਤੇ ਲਿਖਿਆ, ਗੁਰਦਾ ਚੀਜ ਪਿਆਰੀ।
***

## ਹੰਝੂਆਂ ਦਾ ਪਾਣੀ

ਸਤਿਗੁਰੂ ਰਾਮ ਸਿੰਘ ਤੇਰਾ ਦੀਦ ਅੱਜ ਹੋਵੇ।
ਸਾਡੇ ਹੰਝੂਆ ਦਾ ਪਾਣੀ ਤੇਰੇ ਚਰਨਾਂ ਨੂੰ ਧੋਵੇ।

ਤੇਰੇ ਬਿਰਹੋਂ ਦਾ ਸੱਲ ਸਾਡੇ ਸੀਨੇ ਅੱਗ ਲਾਏ,
ਬੁੱਝੇ ਨਾ ਬੁਝਾਇਆ ਪਾਣੀ ਹੰਝੂਆ ਦੇ ਪਾਏ,
ਕੋਈ ਚੱਲਦੀ ਨਾ ਪੇਸ਼ ਦਿਲ ਹਰ ਪਲ ਰੋਵੇ।
ਸਤਿਗੁਰੂ ਰਾਮ ਸਿੰਘ ਤੇਰਾ ਦੀਦ ਅੱਜ ਹੋਵੇ।

ਤੇਰੇ ਰਾਹਵਾਂ ਉਤੇ ਬਹਿ ਅਸੀਂ ਥੱਕ ਗਏ ਵਿਚਾਰੇ,
ਬਹੁਤੇ ਹਾਰ ਹੰਭ ਗਏ ਤੇਰੇ ਹੋਏ ਨਾ ਦੀਦਾਰੇ,
ਘੇਰਾ ਗ਼ਮੀਆਂ ਨੇ ਪਾਇਆ ਖੁਸ਼ੀ ਕੋਲ ਨਾ ਖਲੋਵੇ।
ਸਤਿਗੁਰੂ ਰਾਮ ਸਿੰਘ ਤੇਰਾ ਦੀਦ ਅੱਜ ਹੋਵੇ।

ਗਈਆਂ ਕਿੰਨੀਆਂ ਕੂ ਲੰਘ ਆਣ ਆਣ ਕੇ ਬਹਾਰਾਂ,
ਕੀਤਾ ਸਾਨੂੰ ਬੜਾ ਤੰਗ ਤੇਰੇ ਕੀਤਿਆਂ ਕਰਾਰਾਂ,
ਐਸਾ ਮਿਲਿਆ ਵਿਛੋੜਾ ਸਾਨੂੰ ਦਿਨ ਰਾਤ ਕੋਹਵੇ।
ਸਤਿਗੁਰੂ ਰਾਮ ਸਿੰਘ ਤੇਰਾ ਦੀਦ ਅੱਜ ਹੋਵੇ।

ਇਸੇ ਦੇਹੀ ਆਉਣਾ ਗਏ ਆਖ ਕੇ ਜ਼ੁਬਾਨੀ,
ਬੜੇ ਤਰਸਦੇ ਦੀਵਾਨੇ ਨਹੀਂ ਆਏ ਦਿਲਜਾਨੀ,
ਤੁਸਾਂ ਬਿਨਾ 'ਪੂਰਨ' ਬਹਾਰ ਕਿਵੇਂ ਸੋਹਵੇ।
ਸਤਿਗੁਰੂ ਰਾਮ ਸਿੰਘ ਤੇਰਾ ਦੀਦ ਅੱਜ ਹੋਵੇ।

ਗੁਰੂ ਜਗਜੀਤ ਸਾਨੂੰ ਬੜੇ ਲਾਰੇ ਲਾਏ,
ਲੱਖਾਂ ਤੇ ਹਜ਼ਾਰਾਂ ਪਾਠ ਸਹਿਜ ਹੀ ਕਰਾਏ,
ਪੂੰਝੇ ਉਦੈ ਸਿੰਘ ਪੀਆ ਜਲ ਨੈਣੋਂ ਚੋਵੇ।
ਸਤਿਗੁਰੂ ਰਾਮ ਸਿੰਘ ਤੇਰਾ ਦੀਦ ਅੱਜ ਹੋਵੇ।
***

## ਨਾਮਧਾਰੀ ਪੰਥ ਦਾ ਹੀਰਾ ਤਾਰਾ ਸਿੰਘ ਅਨਜਾਨ

ਬੜੇ ਹੀ ਸਿਆਣੇ ਸਨ, ਜਾਣੇ ਪਹਚਾਣੇ ਸਨ,
ਨਿਮਰਤਾ ਪਛਾਣ ਲਵੋ, ਨਾਮ ਅਨਜਾਨ ਸੀ।
ਬੜੇ ਗੁਣੀ ਤੇ ਗਿਆਨੀ, ਬੜੀ ਪੜ੍ਹੀ ਗੁਰਬਾਣੀ,
ਘਣੀ ਲੇਖਣੀ ਸਿਆਣੀ, ਉੱਚ ਵਿਦਵਾਨ ਸੀ।
ਨਾਮਧਾਰੀ ਪੰਥ ਵਿੱਚ, ਸੂਰਜ ਸਮਾਨ ਸੰਤ,
ਕਵਿਤਾ ਅਨੰਤ ਲਿਖ, ਸੋਭਦੇ ਜਹਾਨ ਸੀ।
ਭਾਸ਼ਾ ਪੜ੍ਹੀਆਂ ਅਨੇਕ, ਪੜ੍ਹ ਪੜ੍ਹ ਏਕ ਏਕ,
ਪੰਜਾਬੀ ਅੰਗਰੇਜ਼ੀ ਕੀ, ਹਿੰਦੀ ਵੀ ਮਹਾਨ ਸੀ।

ਕਵੀ ਤੇ ਕਹਾਣੀਕਾਰ, ਸਫਲ ਨਿਬੰਧਕਾਰ,
ਸੇਵਾ ਵਿੱਚ ਜਿੰਮੇਵਾਰ, ਪੰਥ ਵਿੱਚ ਮਾਨ ਸੀ।
ਗੁਰਾਂ ਦਾ ਹੁਕਮ ਜੋ ਵੀ ਸਿਰ ਮੱਥੇ ਹੁੰਦਾ ਉਹੀ,
ਖੁਸ਼ ਦਿਲ ਮੰਨ ਲੈਂਦੇ, ਜੋ ਵੀ ਫਰਮਾਨ ਸੀ।
ਜੀਵਨੀ ਤੇ ਲੇਖਣੀ 'ਚ, ਬੜੇ ਹੀ ਸਚੇਤ ਸਨ,
ਸ਼ਾਸਤਰੀ ਵਿਦਿਆ ਦਾ ਗੂੜਾ ਹੀ ਗਿਆਨ ਸੀ।
ਪੰਜਾਬੀ ਭਾਸ਼ਾ ਦੀ ਲਗਨ, ਸ਼ੁਧ ਵਿਆਕਰਨ,
ਰੱਖ ਸ਼ਕਤੀ ਜਰਨ, ਆਲਮ ਨਿਧਾਨ ਸੀ।

ਕਰ ਨਾਮ ਬਾਣੀ ਜਾਪ, ਤਾਹੀਂ ਏਨਾਂ ਪ੍ਰਤਾਪ,
ਬੜੇ ਸਿਰੜੀ ਸੀ ਆਪ, ਜੱਗ ਉੱਤੇ ਸ਼ਾਨ ਸੀ।
ਦਸਾਂ ਨਹੁੰਆਂ ਦੀ ਕਮਾਈ, ਪਰਿਵਾਰ ਨੂੰ ਖਵਾਈ,
ਭਗਤ ਸਿੰਘ ਨੇ ਸਿਖਾਈ, ਪਿਤਾ ਬਲਵਾਨ ਸੀ।
ਮਾਤਾ ਸੰਤ ਕੌਰ ਜੀ ਨੇ, ਸਿੱਖਿਆ ਸਿਖਾਈ ਐਸੀ,
ਧਰਮ ਕਰਮ ਸਾਰਾ, ਕੀਤਾ ਧੰਨਵਾਨ ਸੀ।
ਸੱਚੇ ਸੰਸਕਾਰਾਂ ਵਾਲੀ, ਪੀੜ੍ਹੀ ਗੰਢ ਮਾਰ ਦਿੱਤੀ,
ਸਤਿਗੁਰੂ ਮਾਰਗ 'ਤੇ, ਅੱਜ ਵੀ ਪਛਾਣ ਸੀ।

ਸਭ ਹਨ ਕੇ ਸਿਰਮੌਰ, ਬੜਾ ਲੇਖਣੀ 'ਚ ਜੋਰ,
ਚਾਰ ਚੰਨ ਵਾਲੀ ਮੋਹਰ, ਮਿਲਦਾ ਸਮਾਨ ਸੀ।
ਲਿਖ ਪੁਸਤਕਾਂ ਅਨੇਕ, ਰੱਖ ਸਤਿਗੁਰਾਂ 'ਤੇ ਟੇਕ,
ਫੇਰ ਲੱਗੀ ਨਾ ਬਰੇਕ, ਬਿਰਧ ਵੀ ਜਵਾਨ ਸੀ।

ਪੁਸਤਕਾਂ ਸੰਪਾਦਿਤ, ਕਰ ਗੁਰਾਂ ਦੀ ਇਬਾਦਤ,
ਲਹਿਣਾ ਜੀ ਸ਼ਹਾਦਤ, ਲਿਖ ਪਾਇਆ ਮਾਨ ਸੀ।
ਤਾਰਾ ਸਿੰਘ ਉਤੇ ਮਾਨ, ਭਾਵੇਂ ਛੱਡ ਗਏ ਜਹਾਨ,
ਰਹਿਣੀ ਸਦਾ ਪਹਿਚਾਨ, ਬੜੇ ਸੂਝਵਾਨ ਸੀ।

ਬੜਾ ਲੰਬਾ ਇਤਿਹਾਸ, ਗੁਰੂ ਚਰਨਾਂ ਦੇ ਪਾਸ,
ਦਸ ਸਕਦਾ ਨਾ ਖਾਸ, ਲਿਖਿਆ ਮਹਾਨ ਸੀ।
ਗੁਰੂ ਦਰਬਾਰ ਵਿੱਚੋਂ, ਗੂੜੇ ਹੀ ਪਿਆਰ ਵਿੱਚੋਂ,
ਪਦਵੀ ਇਹ ਪਾਈ, ਛੱਡ ਕੇ ਗੁਮਾਨ ਸੀ।
ਸੱਚ ਆਖਦਾ 'ਨਿਰਾਲਾ', ਕੰਮ ਕੀਤਾ ਬੜਾ ਆਹਲਾ,
ਜਰਾ ਕੀਤਾ ਨਾ ਵਿਖਾਲਾ, ਨਾ ਮੰਨਿਆ ਅਹਿਸਾਨ ਸੀ।
ਉਹਨਾਂ ਜਾਣ ਵਾਲਾ ਘਾਟਾ, ਭਰ ਸਕਦਾ ਨਹੀਂ ਬਾਟਾ,
ਮਾਂ ਬੋਲੀ ਪੰਜਾਬੀ ਨੂੰ, ਦੇਂਦੇ ਵਰਦਾਨ ਸੀ।
***

# ਮਿਲਣੇ ਦੀ ਸੱਜਣਾ ਪਿਆਸ ਬੜੀ ਲੱਗੀ ਏ

ਮਿਲਣੇ ਦੀ ਸੱਜਣਾ ਪਿਆਸ ਬੜੀ ਲੱਗੀ ਏ।
ਮਿਲ ਜਾਵੋ ਇੱਕ ਵਾਰੀ ਆਸ ਬੜੀ ਲੱਗੀ ਏ।

ਅੱਖੀਆਂ ਦੇ ਵਿੱਚ ਤੇਰੀ ਮੂਰਤ ਸਮਾਈ ਏ,
ਦਿਨੇ ਰਾਤ ਪਿਆਰ ਤੇਰਾ ਜਾਂਦਾ ਤੜਫਾਈ ਏ,
ਯਾਦਾਂ ਤੇਰੀਆਂ ਦੀ ਤੇ ਮਿਠਾਸ ਬੜੀ ਲੱਗੀ ਏ।
ਮਿਲਣੇ ਦੀ ਸੱਜਣਾ.......

ਆ ਜਾਵੇ ਸੋਹਣਿਆਂ ਦਿਲ ਨੂੰ ਤਸੱਲੀ ਵੇ,
ਆ ਸਾਡੇ ਦਿਲ ਵਿੱਚ ਹੋਈ ਫਿਰਾਂ ਝੱਲੀ ਵੇ,
ਹਾਰ ਪਾਵਾਂ ਫੁੱਲਾਂ ਦਾ ਖ਼ੁਆਸ਼ ਬੜੀ ਲੱਗੀ ਏ।
ਮਿਲਣੇ ਦੀ ਸੱਜਣਾ............

ਸਾਗਰਾਂ ਤੋਂ ਪਾਰ ਜਾਕੇ ਮਾਹੀ ਮੇਰਾ ਬਹਿ ਗਿਆ,
ਆਊਗਾ ਜ਼ਰੂਰ ਮੈਨੂੰ ਜਾਣ ਲੱਗਾ ਕਹਿ ਗਿਆ,
ਦਿਲ 'ਚ ਦਰਾਰਾਂ ਦੀ ਖਟਾਸ ਬੜੀ ਲੱਗੀ ਏ।
ਮਿਲਣੇ ਦੀ ਸੱਜਣਾ.............

ਹਿਰਦੇ ਦੇ ਵਿੱਚ ਲਾਈ ਤੇਰੇ ਲਈ ਬਗੀਚੀ ਵੇ,
ਲੈ ਲਾ ਸੁਗੰਧੀ ਆਕੇ ਖਿੜੀ ਏ ਅਲੀਚੀ ਵੇ,
ਫ਼ਿਤਰਤ 'ਨਿਰਾਲਾ' ਮੇਰੀ ਖਾਸ ਤੇਰੀ ਲੱਗੀ ਏ।
ਮਿਲਣੇ ਦੀ ਸੱਜਣਾ ਆਸ ਬੜੀ ਲੱਗੀ ਏ।

ਸਾਡੇ ਉੱਤੇ ਤਰਸ ਕਰ ਆਜਾ ਚੀਨੀ ਵਾਲਿਆ,
ਜੋਗਨਾਂ ਦੇ ਵਾਂਗ ਮੈਂ ਤਾਂ ਹਾਲ ਹੈ ਬਣਾ ਲਿਆ,
ਅੱਜ ਬੜੀ ਜਾਪਦੀ ਨਿਰਾਸ਼ ਬੜੀ ਲੱਗੀ ਏ।
ਮਿਲਣੇ ਦੀ ਸੱਜਣਾ ਪਿਆਸ ਬੜੀ ਲੱਗੀ ਏ।
***

# ਸ਼੍ਰੀ ਦਸ਼ਮੇਸ਼ ਜੀ

ਜਾਲਮ ਜੁਲਮ ਜਦੋਂ ਜਬਰਨ,
ਗਊ ਗਰੀਬ 'ਤੇ ਕਹਿਰ ਕਮਾਨ ਲੱਗੇ।
ਜਿਹੜਾ ਖੁਸ਼ੀ ਦੇ ਨਾਲ ਨਾ ਈਨ ਮੰਨੇ,
ਉਹਦੇ ਸਿਰ ਤਲਵਾਰ ਚਲਾਨ ਲੱਗੇ।
ਦੂਣੇ ਕਰ ਲਗਾਏ ਸਿਰ ਹਿੰਦੂਆਂ ਦੇ,
ਪਾ ਕੇ ਜੇਲ੍ਹਾਂ 'ਚ ਚੱਕੀ ਪੀਸਾਣ ਲੱਗੇ।
ਗਈ ਪੇਸ਼ ਨਾ ਜਦੋਂ ਸੀ ਆਜਜਾਂ ਦੀ,
ਸੱਚੇ ਪਾਲਕ ਦੇ ਅੱਗੇ ਕਰਲਾਨ ਲੱਗੇ।
ਫੇਰ ਸੁਣੀ ਪੁਕਾਰ ਦੁਖਿਆਰਿਆਂ ਦੀ,
ਜਾਉ ਜੱਗ 'ਤੇ ਅਕਾਲ ਫਰਮਾਨ ਲੱਗੇ।
ਆਏ ਜੱਗ 'ਤੇ ਫੇਰ ਗੋਬਿੰਦ ਸਤਿਗੁਰੂ,
ਤੋੜਨ ਜਾਲਮ ਦਾ ਪੂਰਾ ਗੁਮਾਨ ਲੱਗੇ।
ਜਦੋਂ ਪਟਨੇ ਦੀ ਧਰਤ ਨੂੰ ਭਾਗ ਲੱਗਾ,
ਸਾਰੇ ਖੁਸ਼ੀਆਂ ਦੇ ਹੋਣ ਗੁਣਗਾਣ ਲੱਗੇ।
ਭੀਖਨ ਸ਼ਾਹ ਨੂੰ ਅੱਲ੍ਹਾ ਦੀ ਕਿਰਨ ਦਿਸੀ,
ਉਦੋਂ ਪੀਰ ਦੇ ਤਾਈ ਭਗਵਾਨ ਲੱਗੇ।
ਨਵੇਂ ਨਵੇਂ ਸੀ ਕਰਦੇ ਚੋਜ ਸਤਿਗੁਰ,
ਬਚਪਨ ਹਾਣੀਆਂ ਨਾਲ ਬਿਤਾਨ ਲੱਗੇ।
ਰਾਜੇ ਰਾਣੇ ਪਹਾੜੀਏ ਕੰਬੇ ਗਏ ਸੀ,
ਜਦੋਂ ਚੋਟਾਂ ਨਗਾਰੇ 'ਤੇ ਲਾਨ ਲੱਗੇ।
ਕਿਸੇ ਤਰ੍ਹਾਂ ਚਲਾਕੀ ਨਾ ਜਦੋਂ ਚੱਲੀ,
ਰਾਜੇ ਰਲ ਕੇ ਜੰਗ ਮਚਾਨ ਲੱਗੇ।
ਜੰਗਾਂ ਯੁੱਧਾਂ ਨੂੰ ਰੱਖ ਧਿਆਨ ਅੰਦਰ,
ਖਾਲਸਾ ਕੇਸਗੜ੍ਹ ਵਿੱਚ ਸਜਾਨ ਲੱਗੇ।
ਐਸੀ ਖਾਲਸੇ ਵਿੱਚ ਤਾਸੀਰ ਭਰਤੀ,
ਇੱਕ ਲੱਖ ਦੇ ਨਾਲ ਲੜਾਨ ਲੱਗੇ।
ਤੇਗ ਨਾਲ ਸਿਰ ਪੰਜਾਂ ਕੇ ਕਲਮ ਕਰਕੇ,
ਖੰਡੇ ਪਾਹੁਲ ਦੇ ਨਾਲ ਜਿਵਾਨ ਲੱਗੇ।
ਆਨੰਦਪੁਰ ਵਿੱਚ ਕਿਲਾ ਤਿਆਰ ਕਰਕੇ
ਵੈਰੀ ਨੂੰ ਲੋਹੇ ਦੇ ਚਨੇ ਚਬਾਨ ਲੱਗੇ।

ਵੈਰੀ ਵੇਖਿਆ ਜਦੋਂ ਨਹੀਂ ਪਾਰ ਪੈਂਦੀ,
ਫੇਰ ਗਊ ਦੀਆਂ ਕਸਮਾਂ ਖਾਨ ਲੱਗੇ।
ਇਕ ਵਾਰ ਜੇਕਰ ਦਿਓ ਕਿਲਾ ਖਾਲ੍ਹੀ,
ਅਸੀਂ ਤੁਸਾਂ ਦੀ ਗਊ ਬਣ ਜਾਨ ਲੱਗੇ।
ਕਿਲਾ ਖਾਲ੍ਹੀ ਜਦੋਂ ਕੀਤਾ ਖਾਲਸੇ ਨੇ,
ਹੱਲੇ ਅੱਗੋਂ ਤੇ ਪਿੱਛੋਂ ਕਰਾਨ ਲੱਗੇ।
ਸਰਸਾ ਨਦੀ ਸੀ ਆਈ ਉਫਾਨ ਉੱਤੇ,
ਵੈਰੀ ਜਾਨ ਬੁਝ ਜੰਗ ਮਚਾਣ ਲੱਗੇ।
ਕੁਝ ਰੁੜ੍ਹੇ ਤੇ ਮਾਰ ਕੁਝ ਵੈਰੀਆਂ ਨੂੰ,
ਦੇਸ਼ ਲਈ ਸ਼ਹੀਦੀਆਂ ਪਾਣ ਲੱਗੇ।
ਖੇਰੂੰ ਖੇਰੂੰ ਸੀ ਸਾਰਾ ਪਰਿਵਾਰ ਹੋਇਆ,
ਗੜ੍ਹੀ ਚਮਕੌਰ ਵਿੱਚ ਹੋਣ ਘਮਸਾਨ ਲੱਗੇ।
ਸ਼ਸਤਰ ਵਿਦਿਆ ਵਾਲਾ ਸੀ ਯੁੱਧ ਲੱਗਾ,
ਤੀਰ ਜਦੋਂ ਸ੍ਰੀ ਦਸ਼ਮੇਸ਼ ਚਲਾਣ ਲੱਗੇ।
ਦੋਵੇਂ ਲਾਡਲੇ ਸ੍ਰੀ ਦਸ਼ਮੇਸ਼ ਜੀ ਨੇ,
ਧਰਮ ਵਾਸਤੇ ਕਰਨ ਕੁਰਬਾਨ ਲੱਗੇ।
ਅੱਜ ਵਾਰ ਕੇ ਆਪ ਪਰਿਵਾਰ ਤੁਰਿਆ,
ਵਿੱਚ ਜੰਗਲਾਂ ਸ਼ੁਕਨ ਮਨਾਣ ਲੱਗੇ।
ਜੋਰਾਵਰ ਤੇ ਫਤਿਹ ਸਿੰਘ ਚਿਣੇ ਕੰਧਾਂ,
ਮੱਥੇ ਵੱਟ ਨਹੀਂ ਪਾਏ ਬਲਵਾਨ ਲੱਗੇ।
ਟੁੱਟੀ ਗੰਡਤੀ ਮਾਝੇ ਦੀ ਗੁਰੂ ਜੀ ਨੇ,
ਸਾਰੇ ਜੱਗ ਉੱਤੇ ਉੱਚੀ ਸ਼ਾਨ ਲੱਗੇ।
ਇਹਦੀ ਕਲਾ ਦਾ ਕਿਸੇ ਨਹੀਂ ਭੇਦ ਪਾਇਆ,
ਨਵੇਂ ਨਵੇਂ ਹੀ ਕੌਤਕ ਰਚਾਨ ਲੱਗੇ।
ਦੱਖਣ ਵਿੱਚ ਸੀ ਜਦੋਂ ਨਾਂਦੇੜ ਪਹੁੰਚੇ,
ਰਮਜਾਂ ਗੁੱਝੀਆਂ ਫੇਰ ਸਮਝਾਨ ਲੱਗੇ।
ਨਰ ਨਾਟਕ ਦਾ ਕਿਸੇ ਨਾ ਭੇਦ ਪਾਇਆ,
ਸਭ ਨੂੰ ਸੰਸਿਆਂ ਵਿੱਚ ਪਾਨ ਲੱਗੇ।
ਖੇਡਾਂ ਤੇਰੀਆਂ ਪਾਤਸ਼ਾਹ ਤੂੰ ਜਾਣੇ,
ਨੇਤਰ ਬਖਸ਼ 'ਨਿਰਾਲਾ' ਪਹਿਚਾਨ ਲੱਗੇ।
***

# ਅਨੰਦਪੁਰ ਸਾਹਿਬ ਦੀ ਜੰਗ

ਕਿਲਾ ਖਾਲੀ ਕਰਾਉਣਾ ਆਨੰਦਪੁਰ ਦਾ,
ਉਥੋਂ ਝੂਠ ਦਾ ਇਹ ਤੂਫ਼ਾਨ ਆਇਆ।
ਸਰਸਾ ਨਦੀ ਵੀ ਕਹਿਰ ਨਾ ਘੱਟ ਕੀਤਾ,
ਚਮਕੌਰ ਗੜ੍ਹੀ ਦਾ ਫੇਰ ਮੈਦਾਨ ਆਇਆ।
ਬੜੀਆਂ ਪਾਈਆਂ ਸ਼ਹੀਦੀਆਂ ਸੂਰਿਆਂ ਨੇ,
ਬੜਾ ਗੁੱਸੇ ਦੇ ਵਿੱਚ ਸੀ ਖਾਨ ਆਇਆ।
ਕਮਰ ਕਸੇ ਲਾ ਆਪ ਦਸ਼ਮੇਸ਼ ਜੀ ਨੇ,
ਅਜੀਤ ਵੀਰ ਜੁਝਾਰ ਬਲਵਾਨ ਆਇਆ।
ਆਹੂ ਵੈਰੀਆਂ ਦੇ ਯੋਧੇ ਲਾਹੀ ਜਾਂਦੇ,
ਧਰਤੀ ਲਾਲ ਜਿਵੇਂ ਕੀਤੀ ਲਲਾਰੀਆਂ ਨੇ।
ਬਾਲ ਸ਼ਹੀਦਾਂ ਨੂੰ ਲੱਖਾਂ ਪ੍ਰਣਾਮ ਸਾਡਾ,
ਜਿਨ੍ਹਾਂ ਕੰਧਾਂ ਵਿੱਚ ਜਾਨਾਂ ਵਾਰੀਆਂ ਨੇ।

ਇਸ ਜ਼ੁਲਮੀ ਤੂਫ਼ਾਨ ਨੇ ਉਦੋਂ ਵੀਰੋ,
ਗੁਰੂ ਘਰ ਪਰਿਵਾਰ ਵਿਛੋੜ ਦਿੱਤਾ।
ਪੈਸੇ ਧੇਲਾ ਜੋ ਕੋਲ ਸੀ ਖਾਲਸੇ ਦੇ,
ਪਾਪਣ ਨਦੀ ਨੇ ਨਾਲ ਹੀ ਰੋੜ ਦਿੱਤਾ।
ਨਾਲ ਸਮੇਂ ਨੇ ਐਸੀ ਕੁਚਾਲ ਬਦਲੀ,
ਜੰਗਾਂ ਯੁੱਧਾਂ ਨਾਲ ਮੱਥਾ ਜੋੜ ਦਿੱਤਾ।
ਪਾਪੀ ਗੰਗੂ ਵੀ ਨਹੀਂ ਲਿਹਾਜ ਕੀਤਾ,
ਸਿਰਫ ਪੈਸੇ ਲਈ ਧਰਮ ਤੋੜ ਦਿੱਤਾ।
ਜਾ ਕੇ ਵਿੱਚ ਮੁਰਿੰਡੇ ਦੇ ਕਿਹਾ ਥਾਣੇ,
ਵਧ ਕੀਤੀਆਂ ਹੱਦੋਂ ਗਦਾਰੀਆਂ ਨੇ।
ਬਾਲ ਸ਼ਹੀਦਾਂ ਨੂੰ ਲੱਖ ਪ੍ਰਣਾਮ ਸਾਡਾ,
ਜਿਨ੍ਹਾਂ ਕੰਧਾਂ ਵਿੱਚ ਜਾਨਾਂ ਵਾਰੀਆਂ ਨੇ।

ਮੁਰਿੰਡੇ ਥਾਣਿਓ ਤਿੰਨਾਂ ਨੂੰ ਕੈਦ ਕਰਕੇ,
ਆ ਕੇ ਸੂਬੇ ਦੇ ਪੇਸ਼ ਨੇ ਚੰਦ ਕੀਤੇ।
ਐਸਾ ਸੂਬੇ ਨੇ ਹੁਕਮ ਕਠੋਰ ਕਰਕੇ,
ਠੰਡੇ ਬੁਰਜ 'ਚ ਤਿੰਨੇ ਹੀ ਬੰਦ ਕੀਤੇ।

ਮੋਤੀ ਮਹਿਰੇ ਨੂੰ ਜਦੋਂ ਸੀ ਪਤਾ ਲੱਗਾ,
ਭੁਖੇ ਭਾਣੇ ਹੀ ਬੰਦ ਨੇ ਚੰਦ ਕੀਤੇ।
ਆ ਕੇ ਰਾਤ ਨੂੰ ਦੁੱਧ ਪਿਆਲ ਜਾਂਦਾ,
ਗੁਰੂ ਗੋਬਿੰਦ ਦੇ ਕੈਦ ਫਰਜੰਦ ਕੀਤੇ।
ਉਹ ਵੀ ਪਿੱਛੇ ਸ਼ਹੀਦਾਂ ਤੋਂ ਨਹੀਂ ਰਿਹਾ,
ਜਿਸ ਵਰਤੀਆਂ ਬਹੁ ਦਿਲਦਾਰੀਆਂ ਨੇ।
ਬਾਲ ਸ਼ਹੀਦਾਂ ਨੂੰ ਲੱਖਾਂ ਪ੍ਰਣਾਮ ਸਾਡਾ,
ਜਿਨ੍ਹਾਂ ਕੰਧਾਂ ਵਿੱਚ ਜਾਨਾਂ ਵਾਰੀਆਂ ਨੇ।

ਛੋਟੇ ਬਾਲ ਸੀ ਜਿਨ੍ਹਾਂ ਨੂੰ ਕਹਿਣ ਲੋਕੀਂ,
ਵੱਡੇ ਬਣ ਕੇ ਸਾਹਮਣੇ ਆ ਗਏ ਸੀ।
ਫਤਿਹ ਸਿੰਘ ਤੇ ਜੋਰਾਵਰ ਨਾਲ ਸੋਹਣੇ,
ਨਾਅਰੇ ਫਤਿਹ ਦੇ ਅੱਗੋਂ ਬੁਲਾ ਗਏ ਸੀ।
ਬੜੇ ਲਾਲਚ ਜੰਗੀਰਾਂ ਦੇ ਕਹੇ ਸੂਬੇ,
ਹੱਸ ਹੱਸ ਕੇ ਅੱਗੋਂ ਠੁਕਰਾ ਗਏ ਸੀ।
ਡੋਲੇ ਤੁਸਾਂ ਨੂੰ ਦਿਆਂ ਕੁਆਰੀਆਂ ਦੇ,
ਲੈ ਕੇ ਵਿੱਚ ਕਚਿਹਰੀ ਦੇ ਆ ਗਏ ਸੀ।
ਧੰਨ-ਧੰਨ ਸੀ ਬਾਲ ਮਹਾਨ ਸੂਰੇ,
ਜਿਨ੍ਹਾਂ ਜਰਾ ਨਾ ਹਿੰਮਤਾਂ ਹਾਰੀਆਂ ਨੇ।
ਬਾਲ ਸ਼ਹੀਦਾਂ ਨੂੰ ਲੱਖ ਪ੍ਰਣਾਮ ਸਾਡਾ,
ਜਿਨ੍ਹਾਂ ਕੰਧਾਂ ਵਿੱਚ ਜਾਨਾਂ ਵਾਰੀਆਂ ਨੇ।

ਤੇਰੇ ਜ਼ੁਲਮ ਤੋਂ ਅਸੀਂ ਨਹੀਂ ਡਰਨ ਵਾਲੇ,
ਨਾਲ ਖੁਸ਼ੀ ਦੇ ਸੂਬਿਆ ਜਰ ਲਾਂਗੇ।
ਅੱਗੇ ਚੱਲੇ ਗਏ ਸਾਡੇ ਵੀਰ ਵੱਡੇ,
ਨਦੀਆਂ ਅਸੀਂ ਸ਼ਹੀਦੀ ਦੀ ਤਰ ਲਾਂਗੇ।
ਸਾਡੇ ਦਾਦਾ ਜੀ ਗਏ ਸਵਰਗ ਅੰਦਰ,
ਛੇਤੀ ਉਹਨਾਂ ਦੇ ਦਰਸ਼ਨ ਕਰ ਲਾਂਗੇ।
ਅੱਗੇ ਖਾਲਸਾ ਬੜਾ ਸ਼ਹੀਦ ਹੋਇਆ,
ਦੇਸ਼ ਕੌਮ ਦੇ ਦੁਖੜੇ ਹਰ ਲਾਂਗੇ।

ਤੇਰੇ ਲਾਲਚਾਂ ਵਿੱਚ ਨਹੀਂ ਆਉਣ ਵਾਲੇ,
ਸੂਬੇ ਸਾਡੀਆਂ ਫੁੱਲ ਤਿਆਰੀਆਂ ਨੇ।
ਬਾਲ ਸ਼ਹੀਦਾਂ ਨੂੰ ਲੱਖ ਪ੍ਰਣਾਮ ਸਾਡਾ,
ਜਿਨ੍ਹਾਂ ਕੰਧਾਂ ਵਿੱਚ ਜਾਨਾਂ ਵਾਰੀਆਂ ਨੇ।

ਜਿਨ੍ਹਾਂ ਵੈਰੀਆਂ ਨੂੰ ਚਨੇ ਚਬਾਏ ਪੱਥਰ,
ਸਨ ਅਜੀਤ ਤੇ ਜੁਝਾਰ ਮਹਾਨ ਸੂਰੇ।
ਕੜਕੇ ਵਿੱਚ ਮੈਦਾਨ ਸੀ ਵਾਂਗ ਬਿਜਲੀ,
ਸਾੜ ਵੈਰੀਆਂ ਤਾਈ ਮੁਸਕਾਨ ਸੂਰੇ।
ਲਈ ਆਗਿਆ ਸ੍ਰੀ ਦਸ਼ਮੇਸ਼ ਜੀ ਤੋਂ,
ਦੇਸ਼ ਵਾਸਤੇ ਹੋਏ ਕੁਰਬਾਨ ਸੂਰੇ।
ਲਾਂਗੇ ਲੱਖਾਂ ਹਜ਼ਾਰਾਂ ਦੇ ਲਾਹੀ ਜਾਂਦੇ,
ਦੇਸ਼ ਵਾਸਤੇ ਹੋਏ ਕੁਰਬਾਨ ਸੂਰੇ।
ਵਾਂਗ ਸੁੱਸਰੀ ਦੇ ਵੈਰੀ ਸਵਾਈ ਜਾਂਦੇ,
'ਪੂਰਨ' ਮਾਰਦੇ ਤੇਜ਼ ਕਟਰੀਆਂ ਨੇ।
ਬਾਲ ਸ਼ਹੀਦਾਂ ਨੂੰ ਲੱਖ ਪ੍ਰਣਾਮ ਸਾਡਾ,
ਜਿਨ੍ਹਾਂ ਕੰਧਾਂ ਵਿੱਚ ਜਾਨਾਂ ਵਾਰੀਆਂ ਨੇ।
***

## ਛੋਟੇ ਛੋਟੇ ਲਾਲ ਵੀਰੋ

ਬੜੀਆਂ ਮਾਸੂਮ ਜਿੰਦਾਂ, ਛੋਟੇ ਸੀ ਗੋਬਿੰਦ ਦੇ ਬਾਲ,
ਜਾਲਮਾਂ ਨੇ ਕਹਿਰ ਕਰ, ਕੰਧਾਂ 'ਚ ਖਲ੍ਹਾਰਿਆ।
ਆਵੇ ਨਾ ਤਰਸ ਜਰਾ ਸੱਤ ਨੌਂ ਬਰਸ ਦੇ ਸੀ
ਮਨਾਂ 'ਚ ਹਰਸ ਸਗੋਂ ਬਾਲਾਂ ਸੀ ਵੰਗਾਰਿਆ।
ਕਹਿਰ ਕਰ ਲੈ ਹਜ਼ਾਰਾਂ, ਅਸੀਂ ਮੰਨਦੇ ਨਹੀਂ ਹਾਰਾਂ
ਆਉਣ ਦੇਸ 'ਤੇ ਬਹਾਰਾਂ, ਸੱਚ ਹੈ ਉਚਾਰਿਆ।
ਬਾਲ ਬੋਲਦੇ ਜੈਕਾਰੇ, ਲਾਏ ਫਤਿਹ ਵਾਲੇ ਨਾਹਰੇ,
ਸੂਬਾ ਸਾਰੇ ਚੰਗਿਆੜੇ, ਹਰ ਪਾਸੇ ਹਾਰਿਆ।
ਮਾਤਾ ਗੁਜਰੀ ਜੀ ਬੋਲੀ, ਖੇਲੋ ਖ਼ੂਨ ਸੰਗ ਹੋਲੀ,
ਜਾਵਾਂ ਪੋਤਿਓ ਮੈਂ ਘੋਲੀ, ਹਿੰਦ ਜਿੰਦ ਜਾਨ ਜੇ।
ਛੋਟੇ ਛੋਟੇ ਲਾਲ ਵੀਰੋ ਕੰਧਾਂ 'ਚ ਖਲੋ ਗਏ ਅੱਜ,
ਦੇਸ਼ ਕੌਮ ਲਈ ਲੱਗੇ ਹੋਣ ਕੁਰਬਾਨ ਜੇ।

ਸੂਬਾ ਲਗਦਾ ਅਮੋੜ, ਮਾਰੇ ਦਬਕੇ ਕਰੋੜ,
ਰਿਹਾ ਐਵੇਂ ਮੱਥਾ ਫੋੜ, ਪੱਥਰਾਂ ਦੇ ਨਾਲ ਸੀ।
ਨੇਕੀ ਦੇ ਗ੍ਰੰਥ ਵੇਦ, ਉਹਨਾਂ ਵਿੱਚ ਕਰੇ ਛੇਦ,
ਵਜਦੇ ਲਪੇੜੇ ਦੇਖ, ਚੱਲੇ ਨਾ ਖ਼ਿਆਲ ਸੀ।
ਆਖੇ ਲਾਲਚ ਅਨੇਕ, ਚੱਲੇ ਬਿਨਾਂ ਹੀ ਬਰੇਕ,
ਭੁੱਲ ਰੱਬ ਵਾਲੀ ਟੇਕ, ਵਿਸਰਿਆ ਕਾਲ ਸੀ।
ਐਸੇ ਜ਼ੁਲਮ ਕਮਾਏ, ਰਾਤੀ ਠੰਡ 'ਚ ਬਿਠਾਏ,
ਨਾ ਹੀ ਕੱਪੜੇ ਪੁਗਾਏ, ਮੌਸਮ ਸਿਆਲ ਸੀ।
ਬਾਲ ਬਚਨਾਂ ਦੇ ਪੱਕੇ, ਬੜੇ ਕਰਨੀ ਦੇ ਸੱਚੇ,
ਬੋਲ ਸੂਬੇ ਦੇ ਸੀ ਕੱਚੇ ਟੁੱਟਿਆ ਗੁਮਾਨ ਸੀ।
ਛੋਟੇ ਛੋਟੇ ਲਾਲ ਵੀਰੋ, ਕੰਧਾਂ 'ਚ ਖਲੋ ਗਏ
ਅੱਜ ਦੇਸ਼ ਕੌਮ ਲਈ ਲੱਗੇ ਹੋਣ ਕੁਰਬਾਨ ਸੀ।

ਗਾਉਣਗੇ ਹਮੇਸ਼ ਵਾਰ ਢਾਡੀ ਸੋਹਣੇ ਸੂਰਿਆਂ ਦੀ,
ਤਲੀ ਉਤੇ ਜਾਨਾਂ ਜਿਨ੍ਹਾਂ ਰੱਖੀਆਂ ਵੰਗਾਰ ਕੇ।
ਜੀਂਦਿਆਂ ਅਣਖ ਤਾਈ, ਛੱਡ ਕੇ ਮਣਖ ਤਾਈਂ,
ਰੱਖਦੇ ਦਲੇਰ ਸੂਰੇ ਛਾਤੀ ਹੱਥ ਮਾਰ ਕੇ।

ਸ੍ਰੀ ਦਸਮੇਸ਼ ਜੀ ਨੇ ਐਸੇ ਸੰਸਕਾਰ ਦਿੱਤੇ,
ਜਿੱਤ ਜਾਂਦੇ ਯੋਧੇ ਬਾਜੀ, ਜ਼ਿੰਦਗੀ ਨੂੰ ਹਾਰ ਕੇ।
ਖ਼ੂਨ ਨਾਲ ਆਪਣੇ ਦੇ, ਛਿੜਕੀ ਗੁਲਾਬ ਜਾਂਦੇ,
ਵਤਨ ਦੇ ਲਈ ਜਾਣ ਮਹਿਕਾਂ ਖਿਲਾਰ ਕੇ।
ਕਰਕੇ ਵਿਚਾਰ ਵੇਖੋ, ਦੇਸ਼ ਲਈ ਪਿਆਰ ਵੇਖੋ,
ਕੀਤਾ ਉਪਕਾਰ ਵੇਖੋ, ਮਨਾਂ ਮੂੰਹੀ ਮਾਨ ਜੇ।
ਛੋਟੇ ਛੋਟੇ ਲਾਲ ਵੀਰੋ, ਕੰਧਾਂ 'ਚ ਖਲੋ ਗਏ ਅੱਜ,
ਦੇਸ਼ ਕੌਮ ਲਈ ਲਗੇ ਹੋਣ ਕੁਰਬਾਨ ਜੇ।

ਸਿਰਾਂ ਦੇ ਸਮਾਨ ਜਦੋਂ, ਕੰਧਾਂ ਹੋਈਆਂ ਸੂਰਿਆਂ ਦੇ
ਚਮਕਦੇ ਸੀ ਚੇਹਰੇ ਨਾ ਡੋਲੇ ਘਬਰਾਏ ਸੀ।
ਸੂਬੇ ਦੇ ਖਿਆਲ ਸੁਣ, ਹੋਏ ਸੀ ਉਦਾਰ ਸੁਣ
ਦਾਦਾ ਜੀ ਨੂੰ ਯਾਦ ਕਰ ਖੁਸ਼ੀ ਵਿੱਚ ਆਏ ਸੀ।
ਸਾਨੂੰ ਅਜਮਾ ਭਾਵੇਂ, ਕਿੰਨਾ ਭਰਮਾ ਭਾਵੇਂ,
ਹੋ ਕੇ ਨਿਧੜਕ 'ਪੂਰਨ' ਨਾਅਰੇ ਲਗਾਏ ਸੀ।
ਗੁੱਸੇ ਵਿੱਚ ਆਏ ਸੂਬੇ ਦਿੱਤਾ ਫਰਮਾਏ ਸੂਬੇ,
ਕਰ ਦਿਓ ਕਤਲ ਹੁਣੇ ਕਾਤਲ ਬੁਲਾਏ ਸੀ।
ਲਾਹੇ ਸੀ ਜਲਾਦਾਂ ਸਿਰ, ਦੇਵਤੇ ਲਿਆਏ ਚੱਲ,
ਦੋਵੇਂ ਵੀਰ ਚਾਵਾਂ ਨਾਲ, ਚੜ੍ਹ ਗਏ ਬਬਾਣ ਸੀ।
ਛੋਟੇ ਛੋਟੇ ਲਾਲ ਵੀਰੋ, ਕੰਧਾਂ 'ਚ ਖਲੋ ਗਏ,
ਅੱਜ ਦੇਸ਼ ਕੌਮ ਲਈ ਹੋਣ ਕੁਰਬਾਨ ਸੀ।

***

## ਨਸ਼ੇ ਕਰਦੇ ਤਬਾਹੀ

ਨਸ਼ੇ ਕਰਦੇ ਤਬਾਹੀ, ਸੁਣੋ ਗੱਲ ਮੇਰੇ ਭਾਈ,
ਹੋਵੇ ਬੜੀ ਔਖਿਆਈ, ਪੁੱਤਰ ਗਭਰੂ ਜਵਾਨ ਮਰੀ ਜਾਂਦੇ।
ਮਾਪਿਆਂ ਦਾ ਹਾਲ ਵੇਖ ਲੋ, ਦਿਨ ਰਾਤ ਦੁਹਾਈਆਂ ਪਾਂਦੇ।

ਭੁੱਕੀ, ਫੀਮ ਤੇ ਸ਼ਰਾਬ, ਨਸ਼ੇ ਕੁੱਲ ਨੇ ਖਰਾਬ,
ਲਾਹ ਦੇਂਦੇ ਨੇ ਨਕਾਬ, ਜਦ ਫੜ ਕੇ ਲਿਆਉਂਦੇ ਵਿੱਚ ਥਾਣੇ।
ਕੁੱਟ ਕੁੱਟ ਲਾਲ ਕਰਦੇ, ਡੰਡੇ ਮਾਰਦੇ ਨੇ ਪੁਲਸੀਏ ਟਿਕਾਣੇ।

ਚਿੱਟਾ ਭੈੜੀ ਏ ਬਲਾ, ਦਿੱਤਾ ਵੈਰੀਆਂ ਘਲਾ,
ਕਰ ਦੇਂਦਾ ਏ ਤਬਾਹ, ਚੰਗੇ ਭਲਿਆਂ ਨੂੰ ਅਮਲੀ ਬਣਾਂਦੇ।
ਨਾਲੇ ਨੇ ਉਹ ਮਰਦੇ, ਘਰ ਘਰਾਂ ਦੇ ਤਬਾਹ ਕਰੀ ਜਾਂਦੇ।

ਨਸ਼ਾ ਖਾਂਦੇ ਬਣ ਸ਼ੇਰ, ਮਨੋਂ ਬਣਦੇ ਦਲੇਰ,
ਆਖਰ ਹੋ ਜਾਂਦੇ ਢੇਰ, ਜਦੋਂ ਮਿਲਦਾ ਨਹੀਂ ਸੱਜਣੋ ਦੁਬਾਰਾ।
ਇਹੋ ਜਿਹੀਆਂ ਕਰਨ ਹਰਕਤਾਂ, ਮਰ ਜਾਵੇ ਪਰਿਵਾਰ ਭਾਵੇਂ ਸਾਰਾ।

ਕੰਮ ਨਸ਼ਿਆਂ ਦਾ ਗੰਦਾ, ਕਈਆਂ ਤੋਰ ਲਿਆ ਧੰਦਾ,
ਪਾਂਦੇ ਆਪ ਗਲ਼ ਫੰਦਾ, ਮਿਲੀਭੁਗਤ ਤੋਂ ਬਗ਼ੈਰ ਨਾ ਹੀ ਆਵੇ।
ਫਰਜ਼ ਨਿਭਾਓ ਆਪਣਾ, ਕੋਈ ਵੀਰ ਨਸ਼ੇ ਨੂੰ ਹੱਥ ਲਾਵੇ।

ਵੇਖੋ ਕਿੰਨਾ ਨੁਕਸਾਨ, ਮੁੰਡੇ ਮਰ ਰਹੇ ਜਵਾਨ,
ਕਹਿਰ ਕੁੜੀਆਂ ਕਮਾਣ, ਮਾਪੇ ਮਰਦੇ ਪਏ ਨੇ ਗਸ਼ ਖਾ ਕੇ।
ਇੱਕੋ ਇੱਕ ਨਾਲ ਜਿਨ੍ਹਾਂ ਦਾ, ਭੁੱਬਾਂ ਮਾਰਦੇ ਪਏ ਨੇ ਵੇਖੋ ਆ ਕੇ।

ਪੜ੍ਹੇ ਲਿਖੇ ਨੌਜਵਾਨ, ਮਾਪੇ ਨਿਤ ਸਮਝਾਣ,
ਬਹੂਆਂ ਵਿਧਵਾ ਹੋਈ ਜਾਣ, ਮੁੰਡੇ ਫੇਰ ਵੀ ਨਾ ਮੰਨਦੇ ਕਹਿਣੇ।
ਵੱਡਾ ਦੁੱਖ ਏਸ ਗੱਲ ਦਾ, ਬੱਚੇ ਪੈਦਾ ਨਾ ਕਰਨ ਜੋਗੇ ਰਹਿਣੇ।

ਪੰਜ ਆਬ ਦੀ ਕੀ ਰੀਸ, ਇੱਕ ਹੱਥ ਖੰਡਾ ਦੂਜੇ ਹੱਥ ਸੀਸ,
ਉਦੋਂ ਹੁੰਦੀ ਬੜੀ ਤਕਲੀਫ, ਉਸੇ ਤਲੀ 'ਤੇ ਰਗੜਦੇ ਜ਼ਰਦਾ।
ਕਿਸ ਤਰ੍ਹਾਂ ਛੁਪਾਈਏ ਸੱਜਣੋ, ਸਾਡੇ ਖੁੱਲ੍ਹਿਆ ਪੰਜਾਬ ਦਾ ਪਰਦਾ।

ਐਨੇ ਗੰਦੇ ਹੈਣ ਨਸ਼ੇ, ਮੈਥੋਂ ਜਾਂਦੇ ਵੀ ਨਾ ਦੱਸੇ,
ਵੈਰੀ ਦੇਖ ਦੇਖ ਹੱਸੇ, ਜਿਹਨੂੰ ਗੰਦ ਕਹਿਕੇ ਜਗਤ ਪੁਕਾਰੇ।
ਮੰਨ ਲਵੋ ਸਾਰੇ ਸੱਜਣੋ, ਕਾਫੀ ਹੁੰਦੇ ਨੇ ਸਿਆਣੇ ਨੂੰ ਇਸ਼ਾਰੇ।

ਮੇਰੀ ਸੁਣ ਲੋ ਆਵਾਜ਼, ਇਹਦਾ ਅਸਲੀ ਇਲਾਜ,
ਆਵੇ ਵੇਚਣੋਂ ਨਾ ਬਾਝ, ਉਸਨੂੰ ਰਲ ਮਿਲ ਫੜ ਲਵੋ ਸਾਰੇ।
ਕੁੱਟ ਕੁੱਟ ਮੁੰਜ ਕਰ ਦਿਓ, ਨਾ ਆਉਣ ਦਾ ਲਵੇ ਨਾਂ ਦੁਬਾਰੇ।

ਬੜੀ ਤਕੜੀ ਏ ਜੰਗ, ਆਵੇ ਬਾਰਡਰਾਂ ਤੋਂ ਲੰਘ,
ਰਲੇ ਫਿਰਦੇ ਮਲੰਗ, ਐਂਵੇ ਆਉਂਦੇ ਨਹੀਂ ਜੇ ਬੋਰੀਆਂ ਤੇ ਬੋਰੇ।
ਲੀਡਰੋ ਸ਼ਰਮ ਕਰੋ, ਮਾਂ ਬਾਪ ਦੇ ਸੁਣੋਂ ਹਟਕੋਰੇ।

ਇਹ ਤਾਂ ਫੈਲ ਗਈ ਬਿਮਾਰੀ, ਸਾਰੇ ਦੇਸ਼ ਵਿੱਚ ਭਾਰੀ,
ਕਰੋ ਸਾਰੇ ਸਮਝਦਾਰੀ, ਸਾਰੇ ਅੱਜ ਤੋਂ ਹੀ ਕਸਮਾਂ ਖਾ ਲਓ।
ਨਸ਼ਿਆਂ ਨੂੰ ਤੌਬਾ ਆਖ ਕੇ, 'ਨਿਰਾਲਾ' ਆਪਣਾ ਦੇਸ਼ ਬਚਾ ਲਓ।
***

# ਲੇਖਕ ਦੀ ਜਾਣ-ਪਛਾਣ

ਨਾਮ : ਪੂਰਨ ਸਿੰਘ ਨਿਰਾਲਾ
ਪਿਤਾ : ਸ. ਬਲਵੰਤ ਸਿੰਘ
ਮਾਤਾ : ਸਰਦਾਰਨੀ ਕੇਸਰ ਕੌਰ
ਜਨਮ ਮਿਤੀ : 1 ਜਨਵਰੀ 1951 (ਪਿੰਡ ਕਿਰਪਾਲ ਪੱਟੀ)
ਨਿਵਾਸ : ਨੇੜੇ ਆਰ.ਆਰ. ਮੈਮੋਰੀਅਲ ਕਾਲਜ, ਮਮੇਰਾਂ ਰੋਡ, ਐਲਨਾਬਾਦ ਜ਼ਿਲ੍ਹਾ ਸਿਰਸਾ
ਕਿੱਤਾ : ਖੇਤੀਬਾੜੀ
ਵਿਦਿਅਕ ਯੋਗਤਾ : ਮੈਟ੍ਰਿਕ
ਮੋਬਾਈਲ : 94161-52128
ਸੰਸਥਾਵਾਂ : ਜਨਰਲ ਸਕੱਤਰ, ਸਾਹਿਤ ਸਭਾ ਐਲਨਾਬਾਦ
: ਜਨਰਲ ਸਕੱਤਰ, ਨਾਮਧਾਰੀ ਪੰਜਾਬੀ ਸਾਹਿਤ ਸਭਾ, ਸ਼੍ਰੀ ਜੀਵਨ ਨਗਰ

## ਮਾਨ ਸਨਮਾਨ :

* 22-4-2013 ਨੂੰ ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਕਹਾਣੀ ਮੁਕਾਬਲਾ
* ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਲੋਕ ਸਾਹਿਤ ਪੁਸਤਕ 'ਰੁੱਤ ਟੱਪਿਆਂ ਦੀ ਆਈ' ਨੂੰ 2012 ਲੋਕ ਸਾਹਿਤ ਵਰਗ ਵਿੱਚ ਹਰਿਆਣਾ ਦੇ ਰਾਜਪਾਲ ਸ਼੍ਰੀ ਜਗਨ ਨਾਥ ਪਹਾੜੀਆ ਜੀ ਦੇ ਕਰ ਕਮਲਾਂ ਦੁਆਰਾ ਪ੍ਰਦਾਨ ਕੀਤਾ ਗਿਆ।
* ਪੰਜਾਬੀ ਸਾਹਿਤ ਸਭਾ ਸਿਰਸਾ ਦੇ ਸਿਲਵਰ ਜੁਬਲੀ ਤੇ ਵਿਸ਼ੇਸ਼ ਸਨਮਾਨ 9-7-2015
* ਮਾਨ ਪੱਤਰ ਮਿਤੀ 11-4-2015 ਨੂੰ ਪੰਜਾਬੀ ਲੋਕ ਸਾਹਿਤ ਸਭਾ ਰਾਣੀਆਂ ਵੱਲੋਂ
* ਯਾਦਗਾਰੀ ਚਿੰਨ੍ਹ ਪੰਜਾਬੀ ਸਤਿਕਾਰ ਸਭਾ ਸਿਰਸਾ ਵੱਲੋਂ 8 ਸਤੰਬਰ 2013 ਨੂੰ
* ਸਾਹਿਤ ਸਭਾ ਸੰਮੇਲਨ ਮਿਤੀ 5-9-2010 ਸ਼ਯੋਦਾਨਪੁਰਾ ਰਾਜਸਥਾਨ ਵਿਖੇ।
* ਸਨਮਾਨਿਤ ਸਾਹਿਤਕਾਰ ਨਾਮਧਾਰੀ ਪੰਜਾਬੀ ਸਾਹਿਤ ਸਭਾ ਜੀਵਨ ਨਗਰ ਵੱਲੋਂ।
* ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਵੱਲੋਂ ਸਨਮਾਨ 13 ਜਨਵਰੀ 2011 ਨੂੰ।
* ਯਾਦਗਾਰੀ ਚਿੰਨ੍ਹ ਨਾਮਧਾਰੀ ਪੰਜਾਬੀ ਸਾਹਿਤ ਸਭਾ ਜੀਵਨ ਨਗਰ,15 ਦਸੰਬਰ 2002
* ਸਨਮਾਨ ਪੰਜਾਬੀ ਲੋਕ ਸਾਹਿਤ ਸਭਾ ਰਾਣੀਆਂ, 9 ਦਸੰਬਰ 2009
* ਨਾਮਧਾਰੀ ਸਾਧ ਸੰਗਤ ਮੇਲਾ ਬਸੰਤ ਪੰਚਮੀ 2011 ਸਾਲਾਨਾ ਕਵੀ ਦਰਬਾਰ ਰਾਣੀਆਂ
* ਸਨਮਾਨ ਨਿਸ਼ਾਨੀ ਦਮਦਮਾ ਸਾਹਿਬ ਸਾਹਿਤ ਸਭਾ ਤਲਵੰਡੀ ਸਾਬੋ, ਜ਼ਿਲ੍ਹਾ ਬਠਿੰਡਾ
* ਹਰਿਆਣਾ ਪੰਜਾਬੀ ਸਾਹਿਤ ਅਕਾਦਮੀ, ਕਹਾਣੀ ਜੋਗੇ ਦੀ ਵੀਨਸ ਲਈ 2002
* ਸਨਮਾਨ ਨਿਸ਼ਾਨੀ ਪੰਜਾਬੀ ਸਾਹਿਤ ਸਭਾ ਸਿਰਸਾ ਸੰਨ 2000
* ਹਰਿਆਣਾ ਪੰਜਾਬੀ ਸਾਹਿਤ ਅਕਾਦਮੀ 8-9-2016 ਨੂੰ ਡਿਪਟੀ ਡਾਇਰੈਕਟਰ ਸ. ਨਰਿੰਦਰ ਸਿੰਘ ਵਿਰਕ ਦੁਆਰਾ ਸਨਮਾਨਿਤ
* ਵਿਸ਼ਵਕਰਮਾ ਸੁਸਾਇਟੀ, ਐਲਨਾਬਾਦ ਵੱਲੋਂ 2007 'ਚ ਸਨਮਾਨ
* ਵਿਸ਼ੇਸ਼ ਸਨਮਾਨ ਦਮਦਮਾ ਸਾਹਿਬ ਸਾਹਿਤ ਸਭਾ ਤਲਵੰਡੀ ਸਾਬੋ 18-10-2000 ਪ੍ਰਧਾਨ ਜਨਕ ਰਾਜ ਜਨਕ ਦੁਆਰਾ।

* ਜਪ ਪ੍ਰਯੋਗ 2012 ਨੂੰ ਧਰਮਪਾਲ ਸਿੰਘ ਰਾਗੀ ਦੁਆਰਾ।
* ਪੰਜਾਬੀ ਸਾਹਿਤ ਸਭਾ ਕਾਲਾਂਵਾਲੀ ਜ਼ਿਲ੍ਹਾ ਸਿਰਸਾ 12-6-2011
* ਪਹਿਲਾ ਇਨਾਮ, ਸ਼੍ਰੀ ਅਟੱਲ ਪ੍ਰਤਾਪੀ ਨਾਮਧਾਰੀ ਧਰਮਸ਼ਾਲਾ, ਐਲਨਾਬਾਦ
* ਵਿਸ਼ੇਸ਼ ਸਨਮਾਨ ਦਮਦਮਾ ਸਾਹਿਬ ਸਾਹਿਤ ਸਭਾ, ਤਲਵੰਡੀ ਸਾਬੋ 16-9-2007
* ਵਿਸ਼ੇਸ਼ ਸਨਮਾਨ ਗੁ. ਸ਼੍ਰੀ ਗੁਰੂ ਸਿੰਘ ਸਭਾ, ਦੁੱਗਰੀ ਜ਼ਿਲ੍ਹਾ ਲੁਧਿਆਣਾ
* ਕਵੀ ਸੰਮੇਲਨ, ਸ਼੍ਰੀ ਗੁਰੂ ਹਰੀ ਸਿੰਘ ਕਾਲਜ, ਸ਼੍ਰੀ ਜੀਵਨ ਨਗਰ, 18-2-1989
* ਤਰਨ ਸਿੰਘ ਵਹਿਮੀ ਯਾਦਗਾਰੀ ਸਾਹਿਤ ਸਨਮਾਨ, ਨਾਮਧਾਰੀ ਸਾਹਿਤ ਸਭਾ ਜੀਵਨਨਗਰ
* ਕਵੀ ਦਰਬਾਰ, ਸ਼੍ਰੀ ਗੁਰੂ ਹਰੀ ਸਿੰਘ ਕਾਲਜ, ਸ਼੍ਰੀ ਜੀਵਨ ਨਗਰ 24-11-2002
* ਪੰਜਾਬੀ ਕਵੀ ਦਰਬਾਰ 1995 ਜਨਮ ਦਿਨ ਸਤਿਗੁਰੂ ਜਗਜੀਤ ਸਿੰਘ ਜੀ
* ਨਾਮਧਾਰੀ ਪੰਜਾਬੀ ਸਾਹਿਤ ਸਭਾ, ਸ਼੍ਰੀ ਜੀਵਨ ਨਗਰ ਵੱਲੋਂ ਤਰਨ ਸਿੰਘ ਵਹਿਮੀ ਸਨਮਾਨ, ਸਤਿਗੁਰੂ ਉਦੈ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਸਨਮਾਨਿਤ।
* ਪੰਜਾਬੀ ਸਾਹਿਤ ਸਭਾ, ਕਾਲਾਂਵਾਲੀ ਵੱਲੋਂ ਵਿਸ਼ੇਸ਼ ਸਨਮਾਨ-2001
* ਸ਼੍ਰੀ ਭੈਣੀ ਸਾਹਿਬ ਵਿਖੇ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਦੇ ਕਰ ਕਮਲਾਂ ਦੁਆਰਾ ਸਨਮਾਨਿਤ 1996
* ਸਰਵ ਭਾਰਤ ਨੌਜਵਾਨ ਸਭਾ, ਸਿਰਸਾ ਵੱਲੋਂ ਸਨਮਾਨ
* ਨਾਮਧਾਰੀ ਗੁਰਦੁਆਰਾ ਸਾਹਿਬ ਚੰਡੀਗੜ੍ਹ ਵੱਲੋਂ ਵਿਸ਼ੇਸ਼ ਸਨਮਾਨ।
* ਨੌਹਰ (ਰਾਜਸਥਾਨ) ਦੇ ਵਿਧਾਇਕ ਅਭਿਸ਼ੇਕ ਮਟੋਰੀਆ ਵੱਲੋਂ ਸਨਮਾਨ 2007

**ਪ੍ਰਕਾਸ਼ਿਤ ਰਚਨਾਵਾਂ :**

ਪੰਜਾਬੀ ਦੇ ਅਖ਼ਬਾਰਾਂ ਤੇ ਰਸਾਲਿਆਂ ਵਿੱਚ ਕਵਿਤਾਵਾਂ, ਗ਼ਜ਼ਲਾਂ, ਗੀਤ, ਕਹਾਣੀਆਂ ਅਤੇ ਟੱਪੇ ਆਦਿ ਪ੍ਰਕਾਸ਼ਿਤ ਹੋਏ ਹਨ। ਜਿਹਨਾਂ ਵਿੱਚ ਵਰਿਆਮ, ਮਾਸਿਕ ਸ਼ਬਦ ਬੂੰਦ, ਸਤਿਯੁੱਗ ਆਦਿ। ਕਾਵਿ ਸੰਗ੍ਰਹਿ 'ਕਲਮਾਂ ਦਾ ਕਾਫ਼ਲਾ' ਅਤੇ 'ਸੁਨਹਰੀ ਬੋਲ' ਵਿੱਚ ਵੀ ਰਚਨਾਵਾਂ ਛਪੀਆਂ।

**ਪ੍ਰਕਾਸ਼ਿਤ ਪੁਸਤਕਾਂ :**

1. ਉਗਦਾ ਸੂਰਜ (ਕਾਵਿ ਸੰਗ੍ਰਹਿ-1980)
2. ਜਿਨ ਚਰਨੀਂ ਰੱਖਿਆ ਲਾਇ (ਕਾਵਿ ਸੰਗ੍ਰਹਿ-2003)
3. ਸ਼ਮ੍ਹਾਂ ਅਤੇ ਪਤੰਗੇ (ਗੀਤ ਤੇ ਕਵਿਤਾਵਾਂ-(2006)
4. ਗਿਲਾ ਮਾਹੀ ਦੇ ਨਾਲ (ਗ਼ਜ਼ਲ ਸੰਗ੍ਰਹਿ-2010 )
5. ਪੰਜਾਹ ਸਾਲ ਸਤਿਗੁਰੂ ਦੇ ਨਾਲ (ਕਾਵਿ ਸੰਗ੍ਰਹਿ-2012)
6. ਨਿਰਾਲਾ ਦੇ ਚੌਕੇ ਛੱਕੇ (ਕਾਵਿ ਸੰਗ੍ਰਹਿ-2012)
7. ਸਭ ਰੰਗ ਨਿਰਾਲਾ ਦੇ (ਕਾਵਿ ਸੰਗ੍ਰਹਿ-2013)
8. ਬਾਰਾਂ ਮਾਹ (ਕਾਵਿ ਸੰਗ੍ਰਹਿ-2013)
9. ਰੁੱਤ ਟੱਪਿਆਂ ਦੀ ਆਈ(ਕਾਵਿ ਸੰਗ੍ਰਹਿ 2013)(ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਤੋਂ ਪੁਰਸਕ੍ਰਿਤ)
10. ਬਦਲਾ (ਕਹਾਣੀ ਸੰਗ੍ਰਹਿ-2014)
11. ਜ਼ਿੰਦਗੀ ਦੀ ਡੋਰ (ਕਾਵਿ ਸੰਗ੍ਰਹਿ-2017)



ਪੂਰਨ ਸਿੰਘ ਨਿਰਾਲਾ

ਪੂਰਨ ਸਿੰਘ ਨਿਰਾਲਾ ਨਾਮਧਾਰੀ ਸਾਹਿਤਕਾਰਾਂ ਵਿੱਚ ਆਪਣੀ ਵਿਸ਼ੇਸ਼ ਥਾਂ ਰੱਖਦੇ ਹਨ। ਉਹਨਾਂ ਵੱਲੋਂ ਆਪਣੀਆਂ ਰਚਨਾਵਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਤੋਂ ਲੈ ਕੇ ਮੌਜੂਦਾ ਸਤਿਗੁਰੂ ਉਦੈ ਸਿੰਘ ਜੀ ਮਹਾਰਾਜ ਸਮੇਤ ਸਾਰੇ ਸਤਿਗੁਰੂਆਂ ਦਾ ਜਸ ਗਾਇਨ ਕੀਤਾ ਹੈ। ਉਹਨਾਂ ਦੀ ਹਰ ਕਿਤਾਬ ਵਿੱਚ ਆਪਣੇ ਸਤਿਗੁਰ ਦਾ ਜਸ ਜ਼ਰੂਰ ਗਾਇਆ ਜਾਂਦਾ ਹੈ। ਹੱਥਲੀ ਪੁਸਤਕ 'ਮਹਿਮਾ ਸਤਿਗੁਰ ਦੀ' ਵਿੱਚ ਅਨੇਕ ਰਚਨਾਵਾਂ ਸਤਿਗੁਰਾਂ ਬਾਰੇ ਹਨ ਅਤੇ ਉਹਨਾਂ ਪ੍ਰਤੀ ਨਿਰਾਲਾ ਨੇ ਆਪਣਾ ਪ੍ਰੇਮ ਅਤੇ ਸਨੇਹ ਨੂੰ ਪ੍ਰਗਟ ਕੀਤਾ ਹੈ। ਇਸ ਤੋਂ ਇਲਾਵਾ ਉਹਨਾਂ ਨਾਮਧਾਰੀ ਪੰਥ ਦੇ ਸ਼ਹੀਦਾਂ ਬਾਰੇ ਵੀ ਅਨੇਕ ਰਚਨਾਵਾਂ ਰਚੀਆਂ ਹਨ ਜਿਵੇਂ ਕਿ ਮਲੇਰਕੋਟਲੇ ਦੇ ਸ਼ਹੀਦ ਆਦਿ ਰਚਨਾਵਾਂ ਇਸ ਦਾ ਪ੍ਰਮਾਣ ਹਨ। ਇਸ ਪੁਸਤਕ ਵਿੱਚ ਕੁਝ ਰਚਨਾਵਾਂ ਵਿੱਚ ਮਾਤਾ ਚੰਦ ਕੌਰ ਦੇ ਵਿਛੋੜੇ ਦੀ ਤੜਪ ਵੀ ਕਵੀ ਦੇ ਮਨ ਵਿੱਚ ਪੈਦਾ ਹੁੰਦੀ ਹੈ। ਲੇਖਕ ਪੂਰਨ ਸਿੰਘ ਨਿਰਾਲਾ ਵੱਲੋਂ ਲਗਾਤਾਰ ਸਾਹਿਤ ਰਚਨਾਕਾਰੀ ਦਾ ਸਫ਼ਰ ਜਾਰੀ ਹੈ ਅਤੇ ਇਹ ਉਹਨਾਂ ਦੀ ਤੇਰ੍ਹਵੀਂ ਪੁਸਤਕ ਹੈ। ਜਿਸ ਲਈ ਮੈਂ ਉਹਨਾਂ ਨੂੰ ਹਾਰਦਿਕ ਵਧਾਈ ਦਿੰਦਾ ਹਾਂ।

ਜਗਤਾਰ ਸਿੰਘ ਰੰਧਾਵਾ

ਐਡਵੋਕੇਟ, ਐਲਨਾਬਾਦ (ਜ਼ਿਲ੍ਹਾ ਸਿਰਸਾ)



ਹਰਿਆਣਾ ਪੰਜਾਬੀ ਸਾਹਿਤ ਅਕਾਦਮੀ ਪੰਚਕੂਲਾ ਦੇ ਡਿਪਟੀ ਚੇਅਰਮੈਨ ਨਰਿੰਦਰ ਸਿੰਘ ਵਿਰਕ ਪੂਰਨ ਸਿੰਘ ਨਿਰਾਲਾ ਦਾ ਸਨਮਾਨ ਕਰਦੇ ਹੋਏ।


ISBN 978-93-85862-47-2
9 789385 862472




ਤਸਵੀਰ ਪ੍ਰਕਾਸ਼ਨ
ਮੰਡੀ ਕਾਲਾਂਵਾਲੀ
ਸਿਰਸਾ (ਹਰਿਆਣਾ)

Mehma Satgur Di
Rs. 150/-